ਜੁਗ ਜੁਗ ਅੰਗ ਸੰਗ ਬਿਰਾਜ ਹੇ ॥ ਨਿਕਟ ਵਰਤੀ ਸ੍ਵਾਮਿ ਭਗਤਾ ਭਗਤਿ ਪੱਛ ਸਮਾਜ ਹੇ ॥ ਰਹਿਤ ਆਗਜਾ ਮਾਹਿ ਨਿਸਦਿਨ ਪਰਮ ਹਰਖਿਤ ਕਾਜ ਹੇ ॥ ਆਦਿ ਬਾਹਨ ਪ੍ਰਜਾ ਪਾਲਕ ਚਤੁਰਮੁਖ ਬਿਰਾਜ ਹੇ ॥ ੪੯੮ ॥ ੧੨੫੨ ॥ ਆਪ ਬਾਹਨ ਹੋਤ ਭਉ ਕਰਤਾਰ ਕੇ ਅਨੁਕੂਲ ਹੇ ॥ ਉਹਾਂ ਹੋਤ ਭਉ ਤਵਨ ਕੀ ਬ੍ਰਹਮ ਸ਼ਕਤਿ ਅਰੂੜ ਹੇ ॥ ਧਰ ਰੂਪ ਨਾਨਾ ਪ੍ਰਾਨ ਪੁਰਖੋ ਸੂਖਮੋ ਅਸਥੂਲ ਹੇ ॥ ਕਹੂੰ ਬ੍ਰਹਮ ਭੌਂ ਕਹੂੰ ਹੰਸ ਭੌਂ ਕਹੂੰ ਸਕਤਿ ਭੌਂ ਤ੍ਰਿਸੂਲ ਹੇ ॥ ੪੯੯ ॥ ੧੨੫੩ ॥ ਧਰ ਬ੍ਰਹਮ ਰੂਪ ਅਨੂਪ ਪਾਵਨ ਜਗਤ ਕਰਤਾ ਸ੍ਰਿਸ੍ਟਿ ਹੇ ॥ ਰਚਨਾ ਰਚੀ ਤ੍ਰੈਗੁਨਿ ਚਰਾਚਰ ਸਿਵ ਸਕਤਿ ਤੱਤ ਬਲਿਸ੍ਟ ਹੇ ॥ ਓਅੰ ਕਲੋਲ ਉਦੋਤ ਉਦਭਾਵ ਨਾਭ ਕਮਲ ਪਤਿਸ੍ਟ ਹੇ ॥ ਚਤੁਰ ਮੁਖ ਸਹੰਸ੍ਰ ਮੁਖ ਬ੍ਰਹਮ ਬ੍ਰਹਮਸਜ ਨਿਸ੍ਰਿ ਹੇ ॥ ੫੦੦ ॥ ੧੨੫੪ ॥ ਭਈ ਆਗਜਾ ਨਾਰਦਹ ਦਲ ਸਾਜ ਸਾਜ ਸਮੱਸਤ ਹੇ ॥ ਸਕ੍ਰ ਸੁਰਪੁਰ ਲੋਕ ਕਹ ਅਵਿਲੋਕਿਯੈ ਸੁਰ ਪਤਿ ਹੇ ॥ ਸੁਨ ਬਚਨ ਸੁਰ ਸਭਿ ਕਟਕ ਸਾਜਤ ਬਜਤ ਘੰਟਾ ਸੰਖ ਹੇ ॥ ਚਤੁਰੰਗਨੀ ਦਲ ਸਾਜ ਸੁੰਦਰ ਸੁਘਰ ਸੈਨ ਬਿਸੰਖ ਹੇ ॥੫੦੧॥੧੨੫੫॥ ਚਤੁਰ ਸੈਨ ਅਨੀ ਅਮਰ ਗਨ ਬ੍ਰਹਮ ਸੈਨ ਸੰਬੂਹ ਹੇ ॥ ਭਾਂਤਿ ਭਾਂਤਿ ਸੁਧਾਰ ਨਿਜ ਨਿਜ ਕਟਕ ਦਾਰੁਨ ਬਜੂਹ ਹੇ ॥ ਅਮਿਤ ਦਲ ਬੇਵਾਨ ਮੋਹਨਿ ਹੰਸ ਆਦਿ ਅੰਬੂਹ ਹੇ ॥ ਅਸੁ ਰਥ ਗਯੰਦ ਸਯੰਦ ਨਾਨਾ ਗਜਤ ਹਿੰਸਤ ਹੂਹ ਹੇ ॥ ੫੦੨ ॥ ੧੨੫੬ ॥ ਦਾਰੁਨ ਸਕਲ ਸੁ ਅਸਤ੍ਰ ਪੁੰਜਨ ਸੂਰ ਦ੍ਵਤਿਜ ਪ੍ਰਚੰਡ ਹੇ ॥ ਦਲ ਸਾਜ ਆਪਨ ਆਪ ਸੁਰ ਸਭਿ ਜੁੱਥ ਜੁੱਥ ਅਖੰਡ ਹੇ ॥ ਬਿਰੀਚਿ ਲੋਕ ਜੁਰੇ ਸਕਲ ਸੁਰ ਕਟਕ ਘਟਾ ਘਮੰਡ ਹੇ ॥ ਜੈ ਸ਼ਬਦ ਹੂਹ ਕਰਾਲ ਉਚਰਤ ਬਲਵੰਡ ਸੂਰ ਭੁਜਦੰਡ ਹੇ ॥ ੫੦੩ ॥ ੧੨੫੭ ॥ ਕਰੀ ਚੜਤ ਬਿਰੰਚਿ ਭਗਵਨ ਸੰਤ ਹੇਤੁ ਅਵਤਾਰ ਹੇ ॥

ਦਈ ਆਗਜ਼ਾ ਪਾਯਕਹ ਝਬ ਬੇਗ ਆਨ ਮਰਾਲ ਹੇ ॥ ਪਰਫੁੱਲ ਹ੍ਵੈ ਪਹੁਚਜੋ ਸਕ੍ਰਮਨ ਅਤਿ ਮਨੋਹਰ ਚਾਲ ਹੇ ॥ ਆਦਿ ਬਾਹਨ ਨਿਕਟ ਵਰਤੀ ਭਗਤਿ ਸਾਧੂ ਦਜਾਲ ਹੇ ॥ ੫੦੪ ॥ ੧੨੫੮ ॥ ਕਰਿ ਕੋਟਿ ਬੰਦਨ ਚਰਨ ਅੰਬੁਜ ਸ੍ਵਾਮਿ ਭਗਤਿ ਅਧੀਨ ਹੇ ॥ ਸਿਰ ਨਾਯ ਉਸਤੁਤਿ ਕਰਤ ਪ੍ਰਭੁ ਕੀ ਭਗਤਿ ਪੱਛ ਪ੍ਰਬੀਨ ਹੇ ॥ ਪੁਤ੍ਰ ਪੌਤ੍ਰ ਪਰਿਵਾਰ ਜੁਤਿ ਭਗਤੀ ਕਰਹੁ ਹੁਇ ਦੀਨ ਹੇ ॥ ਸਮੱਸਤ ਗੋਤ੍ਰ ਸਮੂਹ ਸਮਪਦ ਹੰਸ ਬੰਸ ਕੁਲੀਨ ਹੇ ॥ ੫੦੫ ॥ ੧੨੫੯ ॥ ਧਰਤ ਧਜਾਨ ਪ੍ਰਜਾਪਤੰ ਪਲ ਪਲ ਉੱਚਾਰਤ ਨਾਮ ਹੇ ॥ ਅਨਨਜ ਸੇਵ ਉਪਾਸਨਾ ਬ੍ਰਿਤਿ ਏਕ ਧਰਮੰ ਧਾਮ ਹੇ ॥ ਪਰਮ ਹੰਸ ਪਵਿਤ੍ਰ ਪਾਵਨ ਸਦਾ ਸੇਵ ਅਕਾਮ ਹੇ ॥ ਹੰਸ ਬੰਸ ਮਰਾਲ ਖਗ ਤਨ ਚੁਗਤ ਮੁਕਤਾ ਨਾਮ ਹੇ ॥੫੦੬॥੧੨੬੦॥ ਲਗਤ ਭੌ ਬੇਵਾਨ ਹੰਸਕ ਸਹਿਤ ਸਕਲ ਸਮਾਜ ਹੇ ॥ ਨਹਿ ਜਾਤਿ ਬਰਨੀ ਸੋਭ ਹੰਸੰ ਸੁਕਲ ਪੰਛੀ ਸਾਜ ਹੇ ॥ ਮਹਾਂ ਦਿਬਜ ਬੇਵਾਨ ਦਿਨਮਨਿ ਛਟਾ ਉਦਿਤ ਸਬਾਜ ਹੇ ॥ ਕੋਟਿ ਮਨਿ ਗਨ ਜੜਿਤ ਲਾਲਨ ਖਚਿਤ ਜਿਮ ਨਿਸਰਾਜ ਹੇ ॥ ੫੦੭ ॥ ੧੨੬੧ ॥ ਕਲਸ ਕੋਟਿ ਬਿਵਾਨ ਹੀਰਨ ਅਤਿ ਉਤੰਗ ਸ੍ਰਿੰਗ ਸਮੇਰੁ ਹੇ ॥ ਸਾਇਬਾਨ ਮਿਹਰਾਬ ਨਾਨਾ ਬਿਬਿਧ ਛਤ੍ਰੀ ਫੇਰ ਹੇ॥ ਸਾਰੇ ਜ਼ਮੁਰਦਾਨ ਗਢੇ ਸੁਧਰੇ ਢਰੇ ਸਾਚਨ ਢੇਰ ਹੇ ॥ ਨਾਨਾ ਅਟਾਰੀ ਗੜੇ ਹੀਰੰ ਖੰਭ ਕਨਕ ਸੁਮੇਰ ਹੇ ॥੫੦੮॥੧੨੬੨॥ ਬਿਬਿਧ ਹੌਦੈ ਖੰਡ ਖੰਡਨ ਰਚਿਤ ਮੁਕਤਾ ਰਤਨ ਹੇ ॥ ਮਹਾਂ ਦਿਬਜ ਬਿਵਾਨ ਹੰਸ ਕੋਟਿ ਮਨਿ ਫਨਿ ਖਚਿਤ ਹੇ ॥ ਬੈਰਕ ਧੁਜਾ ਕਈ ਕੋਟਿ ਕੋਟਿਕ ਰੰਗ ਰੰਗ ਕਿਮਾਮ ਹੇ ॥ ਕ਼ਾਕ਼ਮ ਤਮਾਮੀ ਅਤਲਸੀ ਕਿਰਪਾਸ ਬਹੁਰੰਗ ਫ਼ਾਮ ਹੇ ॥ ੫੦੯ ॥ ੧੨੬੩ ॥ ਨਵਰਤਨ ਦੂਰ ਜਕਤਾ ਅਜਾਇਬ ਰਚੀ ਬੰਦਨ ਵਾਰ ਹੇ ॥ ਦਿਬਯ ਲਾਲ ਅਮੋਲ ਅਮੋਲ ਬੱਜ੍ਰੰ ਬਿਬਿਧ ਫਲ

ਗੁਲ ਜਾਲ ਹੇ ॥ ਕਦਲੀ ਸ੍ਰੀਖੰਡ ਬੇਲਿ ਨਾਨਾ ਮਾਨਿਕ ਜ਼ਮੁਰਦੰ ਢਾਰ ਹੇ ॥ ਅਨਿਕ ਪੰਛੀ ਮੋਰ ਹੰਸੰ ਗਢੇ ਰਤਨ ਹਜ਼ਾਰ ਹੇ ॥ ੫੧੦ ॥ ੧੨੬੪ ॥ ਜੰਗ ਘੰਟਾ ਗੜਜੋ ਬੱਜ੍ਰਨ ਲਾਲ ਮਨਿ ਖ਼ਲਖ਼ਾਲ ਹੇ ॥ ਮਨਿਨ ਫਨਿ ਗਨ ਨਗਨ ਰਤਨੰ ਪੰਨੇ ਮਾਨਿਕ ਲਾਲ ਹੇ ॥ ਤੇਤੀਸ ਕੋਟਿ ਰਚੇ ਅਮਰ ਕੁਲਿ ਬਿਬਿਧ ਬੇਲਨ ਮਾਲ ਹੇ ॥ ਦਿਬਜ ਭੂਖਨ ਬਸਨ ਨਾਨਾ ਫ਼ਾਮ ਧਾਰੇ ਬਾਲ ਹੇ ॥੫੧੧॥੧੨੬੫॥ ਬਹੁ ਛਤ੍ਰ ਕੰਚਨ ਦਿਬਜ ਲਾਲਨ ਦੁਰੰ ਯਕਤਾ ਖਚਿਤ ਹੇ ॥ ਢੁਰਤ ਝੁਲਤ ਬਿਵਾਨ ਮਾਝਨ ਮੰਗਲ ਮਨੋਹਰ ਰਚਿਤ ਹੇ ॥ ਮੀਨ ਮੋਰ ਮਰਾਲ ਖੰਜਨ ਲਾਲ ਪੰਨਨ ਜੜਿਤ ਹੇ ॥ ਮੁਕਤਾ ਜ਼ਮੁਰਦੰ ਰਤਨ ਨਾਨਾ ਸੇਤ ਨੀਲਮ ਹਰਿਤ ਹੇ ॥ ੫੧੨ ॥ ੧੨੬੬ ॥ ਬਿਬਿਧ ਬੇਲਿ ਲਤਾ ਜ਼ਮੁਰਦੰ ਪੁਹਪ ਹੀਰਨ ਲਾਲ ਹੇ ॥ ਠੌਰ ਠੌਰ ਬਿਵਾਨ ਮਾਝਨ ਜੜਿਤ ਖਚਿਤ ਬਿਸਾਲ ਹੇ ॥ ਆਸਨ ਤਮਾਮੀ ਅਤਲਸੀ ਬਹੁ ਦੂਰ ਮਨਿ ਗਨ ਮਾਲ ਹੇ ॥ ਅੰਬਰ ਮੁਸ਼ਕ ਜ਼ਰਫ਼ਾਮ ਨਾਨਾ ਦਿਬਜ ਬਸਨ ਰਸਾਲ ਹੇ ॥੫੧੩॥੧੨੬੭॥ ਦਿਬਜ ਮੰਗਲ ਅਤਿ ਮਨੋਹਰ ਬਿਬਿਧ ਸਾਜ ਸਮਾਜ ਹੇ ॥ ਨਹਿ ਅਵਰ ਯਾ ਸਮ ਪਾਈਐ ਬੇਵਾਨ ਦੁਤਿਯ ਪੁਰਾਜ ਹੇ ॥ ਸਕਲ ਕੁਲਿ ਪਰਿਵਾਰ ਹੰਸਨ ਜੁਰੇ ਤਾਮਹਿ ਬਾਜ ਹੇ ॥ ਛੀਰ ਅ੍ਗਨਿ ਅਨੰਗ ਮੂਰਤਿ ਹੰਸ ਹੰਸਨ ਰਾਜ ਹੇ ॥ ੫੧੪ ॥ ੧੨੬੮ ॥ ਜਾਇ ਕਿੰਕਰ ਅਰਜ਼ ਕੀਨੀ ਮਾਥ ਨਾਇ ਮੁਰਾਰ ਹੇ ॥ ਕਹਤ ਭੌ ਤਹ ਦੀਨ ਹ੍ਵੈ ਪ੍ਰਭੁ ਬਿਵਾਨ ਹੰਸ ਤੱਯਾਰਿ ਹੇ ॥ ਸੁਨਤ ਸ੍ਰੀ ਬਿਧਨਾ ਚਤੁਰ ਮੁਖ ਕਰੀ ਜੈ ਜੈ ਕਾਰ ਹੇ ॥ ਹਨੋ ਦੁਸ਼੍ਟਨ ਅਸੁਰ ਖਲ ਦਲ ਕਰਹੁ ਬੇਗ ਉਤਾਰ ਹੇ ॥੧॥ ਰਹਾਉ ॥ ਸੰਖ ਧੁਨਿ ਘੰਟਾਨ ਬਾਜੈ ਸੱਦ ਨੱਦ ਅਪਾਰ ਹੇ ॥ ਤਹਿ ਬਜੇ ਮਾਰੂ ਕੋਟਿ ਦੁੰਦਭਿ ਕੋਟਿ ਗੋਮੁਖ ਡਾਰ ਹੇ ॥ ੫੧੫ ॥ ੧੨੬੯ ॥ ਦੁੰਦਭਿ ਪਖ਼ਾਵਜ ਮੁਰਜ ਮੁਹਵਰ ਬੀਨ ਬੰਸੀ ਭੇਰਿ

ਹੇ ॥ ਸ਼ਹਨਾਇ ਤੂਰ ਤੰਬੂਰ ਬੇਨਨ ਸੰਖ ਘੰਟ ਘਨੇਰ ਹੇ ॥ ਮੰਦਲ ਤਰੰਗਨ ਬਾਰਿਨੀ ਮੁਰਲੀ ਤੰਬੂਰਨ ਬੇਨੁ ਹੇ ॥ ਡਉਰੂ ਮੁਚੰਗਨ ਜਲ ਤਰੰਗਨ ਨਾਇ ਧੌਂਸਾ ਛੇਨੁ ਹੇ ॥ ੫੧੬ ॥ ੧੨੭੦ ॥ ਝਾਂਝਰ ਬਨੌਸਾ ਤਾਲ ਤੂਰਨ ਖਰਜ ਖ਼ੂਰਦਕ਼ ਭੀਨ ਹੇ ॥ ਨੌਬਤ ਦਮਾਮਨ ਦੀਹ ਦਾਰੁਨ ਡੰਕ ਮਾਰੁਨ ਚੀਨ ਹੇ ॥ ਤੁਰਹੀ ਤਬਲ ਦੰਮਲ ਘੁਰਾਲੀ ਪੀਲ ਸ਼ੁਤਰੀ ਨਾਦੁ ਹੇ ॥ ਬਹੁ ਭਾਂਤਿ ਬਾਜਨ ਜੁੱਥ ਜੁੱਥਨ ਬਜਤਿ ਉਠਤੁ ਬਿਖਾਦੁ ਹੇ ॥ ੫੧੭ ॥ ੧੨੭੧ ॥ ਰਬਾਬ ਬੇਨੁ ਮੁਚੰਗੁ ਕਾਨਤ੍ਰ ਬੰਗ ਬੰਸਰਿ ਮਾਲ ਹੇ ॥ ਜੀਰ ਖਰਜ ਉਪੰਗ ਚੰਬਲ ਡਫ ਡੰਕਾ ਝਾਲ ਹੇ ॥ ਕੋਸ ਦੀਹ ਨਿਸੁੰਨ ਨਾਦਿਨ ਡਹ ਡਹਾਤ ਬਿਸਾਲ ਹੇ ॥ ਲੋਕ ਨਾਦਿ ਜੁਝਾਵ ਸੁਨਜਤ ਉਠਤਿ ਗੁਨਤਿ ਸੁ ਤਾਲ ਹੇ ॥ ੫੧੮ ॥ ੧੨੭੨ ॥ ਸਜ ਸੈਨ ਚਤੁਰੰਗਨੁ ਅਖਾਰਨੁ ਕੋਟਿ ਕੋਟਿ ਬਿਵਾਨ ਹੇ ॥ ਧੁਜਾ ਕੋਟਿ ਉਤੰਗ ਮਨਿ ਕਰ ਕੋਟਿ ਕੋਟਿ ਨਿਸਾਨ ਹੇ ॥ ਬ੍ਰਹਮ ਲੋਕ ਅਮਰ ਸਕਲ ਸੁਰ ਖ਼ਾਸ ਫੌਜ ਸੁਧਾਰ ਹੇ ॥ ਚੜਿਤ ਬਿਧਨਾ ਚਤੁਰ ਮੁਖ ਬੇਵਾਨ ਹੰਸ ਮੁਰਾਰਿ ਹੇ ॥ ੫੧੯ ॥ ੧੨੭੩ ॥ ਨਹਿ ਜਾਤਿ ਬਰਨੀ ਸੋਭ ਦਰਸਨ ਛਤ੍ਰ ਮੁਕਟ ਸਮਾਜ ਹੇ ॥ ਬਸਤ੍ਰ ਸਸਤ੍ਰਨ ਅਸਤ੍ਰ ਸੋਭਿਤ ਅੰਗ ਅੰਗਨ ਰਾਜ ਹੇ ॥ ਦਿਬਜ ਮੁਕਟ ਸਮਾਜ ਨਾਨਾ ਲਾਲਾ ਮਨਿ ਫਨਿ ਖਚਿਤ ਹੇ ॥ ਹੀਰਾ ਜ਼ਮੁਰਦਨ ਬੱਜ੍ਰ ਮੁਕਤਨ ਬਿਮਲ ਮਨਿ ਗਨ ਰਚਿਤ ਹੇ ॥੫੨੦॥ ੧੨੭੪ ॥ ਮੁਕਤਾ ਅਨੂਪਮ ਦਿਬਜ ਪੰਨੇ ਅਲਮਾਸ ਗੌਹਰ ਜੜਿਤ ਹੇ ॥ ਨਵਰਤਨ ਨਾਨਾ ਭਾਂਤਿ ਰਤਨੰ ਮਨਿਨ ਮਾਨਿਕ ਮੜਤ ਹੇ ॥ ਛਟਾ ਜਗਮਗ ਉਦਿਤ ਦਿਨ ਛਬਿ ਕੋਟਿ ਉਡਗਨ ਲਜਿੱਤ ਹੇ ॥ ਮਨੀ ਫਨੀਅਨ ਫਨੀ ਮਨੀਅਨ ਅਨਿਕ ਫਨਿ ਮਨਿ ਸਜਿਤ ਹੇ ॥ ੧ ॥ ਰਹਾਉ ॥ ਸੁਭ ਮਨੋਹਰ ਦਿਬਜ ਮੰਗਲ ਮੁਕਟ ਸੀਸੰ ਛਕਤ ਹੇ ॥ ਕੁੰਡਲ ਜ਼ਮੁਰਦਨ ਲਾਲ ਮੁਕਤਾ ਮਕਰਾਕਾਰੰ

ਸਕਤਿ ਹੇ ॥ ੫੨੧ ॥ ੧੨੭੫ ॥ ਬਿਸਨੁਪਦ ਸਾਰੰਗ ਛੰਤ ॥ ਕਲਗ਼ੀ ਜ਼ਮੁਰਦਨ ਦੁਰ ਯਕਤਾ ਲਾਲ ਹੀਰਨ ਮਨਿਨ ਹੇ ॥ ਲੂਲੂ ਅਜਾਇਬ ਰਤਨ ਨਾਨਾ ਨੀਲ ਫਨਿ ਮਨਿ ਪਨਨ ਹੇ ॥ ਕੋਟਿ ਮਨਿਗਨ ਛਟਾ ਗੌਹਰ ਸਾਫ ਨਿਰਮਲ ਰਤਨ ਹੇ ॥ ਕਲਗੀ ਛਕੀ ਸਿਰ ਦਿਬਜ ਮੰਗਲ ਬਿਜਜ ਰਨ ਜਜ਼ ਕਰਨ ਹੇ ॥ ੫੨੨ ॥ ੧੨੭੬ ॥ ਲਾਲ ਫਨਿ ਮਨਿ ਜਿਗਾ ਹੀਰਨ ਦੁਰਨ ਯਕਤਾ ਜੜਿਤ ਹੇ ॥ ਨਾਨਾ ਰਤਨ ਗੌਹਰ ਜਵਾਹਰ ਨੀਲ ਮਨਿ ਗਨ ਘੜਿਤ ਹੇ ॥ ਮੰਗਲ ਅਜਾਇਬ ਜਿਗਾ ਰਤਨਨ ਕੋਟਿ ਉਡਗਨ ਜੜਿਤ ਹੇ ॥ ਸੋਭੈ ਅਨੂਪਮ ਸੀਸ ਬਿਧਨਾ ਜੋਤਿ ਪਲ ਪਲ ਬੜਤ ਹੇ ॥੫੨੩॥ ੧੨੭੭ ॥ ਸੋਭਿਤ ਅਨੂਪਮ ਕੰਠ ਮਾਲੰ ਲਾਲ ਮੁਕਤਾ ਖਚਿਤ ਹੇ ॥ ਚੰਦ੍ਰ ਸੈਨਨ ਮਨਿਨ ਹੀਰਨ ਬਿਬਿਧ ਚੀਰਨ ਜੜਿਤ ਹੇ ॥ ਬੰਧੀ ਵ ਹੈਕਲ ਰਤਨ ਨਾਨਾ ਹਾਰ ਲਾਲਨ ਲਰੀ ਹੇ ॥ ਕੋਟਿ ਭੂਖਨ ਅੰਗ ਰਾਜਿਤ ਬਜ੍ਰ ਮੁਕਤਾ ਜਰੀ ਹੇ ॥ ੫੨੪ ॥ ੧੨੭੮ ॥ ਬਿਸਨੁਪਦ ਸਾਰੰਗ ਛੰਤ ॥ ਭੁਜ ਬੰਦ ਪੰਨਨ ਨੀਲ ਫਣਿ ਮਣਿ ਬਿਬਿਧ ਭੂਖਨ ਛਕੇ ਹੇ ॥ ਅਲੰਕਾਰ ਭਾਂਤਿ ਨਾਨਾ ਨਵਰਤਨ ਮੁੰਦ੍ਰਿਯਨ ਸਜੇ ਹੇ ॥ ਦੁਰਨ ਯਕਤਾ ਮਨਿਨ ਮਾਨਿਕ ਹੀਰ ਲਾਲਨ ਜੜੇ ਹੇ ॥ ਮੰਗਲ ਬਸਨ ਅੰਬਰ ਕਮਾਮੀ ਭਾਂਤਿ ਭਾਂਤਿਨ ਧਰੇ ਹੇ ॥ ੫੨੫ ॥ ੧੨੭੯ ॥ ਗੁਲਨਾਰ ਸੋਸਨਿ ਰੰਗ ਰੰਗਨ ਅਤਲਸ ਤਮਾਮੀ ਅੰਬਰੀ ॥ ਕ਼ਾਕ਼ਮ ਮੁਸ਼ੱਜਰ ਦਿਬਜ ਅੰਬਰ ਬਸਨ ਅਨਿਕ ਪਟੰਬਰੀ ॥ ਜਗਮਗ ਛਟਾ ਦਾਮਨਿ ਚਮਕਤ ਬਸਤ ਨੂਰੀ ਬੰਦਰੀ ॥ ਨਹਿ ਦ੍ਰਿਸ੍ਰਿ ਠਹਰਤਿ ਚਾਰੁ ਕਰ ਸਸਿ ਕੋਟਿ ਉਡਗਨ ਨਭ ਚਰੀ ॥ ੫੨੬ ॥ ੧੨੮੦ ॥ ਅੰਬਰ ਪਟੰਬਰ ਦਿਬਜ ਨਾਨਾ ਉਦਿਤ ਦਿਨ ਛਬਿ ਸਸਿ ਕਲਾ ॥ ਬਾਘੰਬਰੀ ਪਾਸ਼ੰਬਰੀ ਸ਼ਬਨਮ ਅਨੂਪਮ ਬਹੁ ਭਲਾ ॥ ਕ੍ਰਾਂਤਿ ਉਡਗਨ ਚੰਦ੍ਰ ਬਰਨਨ ਬਸਨ ਭੂਖਨ

ਮੰਗਲਾ ॥ ਜਿਹ ਨਿਰਖ ਅਪਦਾ ਤਿਮਰੁ ਬਿਨਸਤਿ ਛਟਾ ਜਗਮਗ ਉਜੂਲਾ ॥ ੫੨੭ ॥ ੧੨੯੧ ॥ ਬਿਸਨੁਪਦ ਸਾਰੰਗ ਛੰਤ ॥ ਸਸਤ੍ਰੰ ਅਜਾਇਬ ਦਿਬਜ ਮੰਗਲ ਅਸਤ੍ਰ ਤੀਛਨ ਦਾਮਨੀ ॥ ਝਮਕਤ ਛਟਾ ਚੰਚਲ ਲਹਾ ਲਹ ਜੜਿਤ ਉਡਗਨ ਚਾਂਦਨੀ ॥ ਮੁਕਤਾ ਜ਼ਮੁਰਦਨ ਬੱਜ੍ਰ ਰਤਨੰ ਸੇਸ ਫਨਿ ਮਨਿ ਲਾਲਨੀ ॥ ਕ੍ਰਿਪਾਨ ਚਕ੍ਰ ਪਟਾ ਗਦਾ ਤਉਫ਼ੰਗੰ ਤਰਗਸ ਬਾਨਨੀ ॥ ੫੨੮ ॥ ੧੨੯੨ ॥ ਸਾਯਕ ਸਿਲੀਮੁਖ ਬੱਜ੍ਰ ਲਾਲਨ ਪਰੀ ਪੰਛੀ ਪਦਮਨੀ ॥ ਨਾਵਕ ਖਤੰਗਨ ਲੈਸ ਖਪਰਾ ਤੂਨ ਮਨਿ ਗਨ ਸਰ ਫਨੀ ॥ ਲਹ ਲਹਤ ਜੁਗ ਰਸਨਾ ਸਜੀਵਨ ਰੂਪ ਵੰਤ ਸਜੀਵਨੀ ॥ ਚੰਦ੍ਰ ਬਾਨਨ ਅਰਧ ਚੰਦ੍ਰਨ ਸੈਫ ਸਹਿਥੀ ਸਾਪਨੀ ॥ ੫੨੯ ॥ ੧੨੯੩ ॥ ਧਾਵਤ ਨਿਮਖ ਪਲ ਪਲ ਸ ਚੰਚਲ ਸਤ੍ਰ ਖਾਪਨਿ ਧੋਪਨੀ ॥ ਕਬਜ਼ੈ ਬਿਬਿਧ ਦਸਤੈ ਅਨੂਠੀ ਲਾਲ ਮਨਿ ਗਨ ਨੀਲਨੀ ॥ ਤ੍ਰਿਸੂਲ ਸਾਂਗਨ ਸਕਤਿ ਭਾਲਨ ਬਿਬਿਧ ਭਸੁੰਡੀ ਸੇਲਨੀ ॥ ਯਲਮਾਸ ਮਾਨਿਕ ਫਨਿਕ ਫਨਿ ਮਨਿ ਜੜਿਤ ਖਚਿੱਤ ਸਹੇਲਨੀ ॥ ੫੩੦ ॥ ੧੨੯੪ ॥ ਪੰਛੀ ਪਰੀ ਨਾਗਨਿ ਭੁਜੰਗਨੁ ਬਿਸਖ ਬਿਖਧਰੁ ਅਹਿ ਫਨੀ ॥ ਧਰ ਰੂਪ ਨਾਗਨਿ ਸਜਿਵ ਬਾਨਨ ਭੀਮ ਭੀਸਮ ਕਾਲਨੀ ॥ ਜਮਧਰ ਕਟਾਰਨ ਬਾਂਕ ਬਿਛੂਆ ਕਾਲ ਦਾੜ ਕਰਾਲਨੀ ॥ ਤਉਫ਼ੰਗ ਤੁਪਕ ਜੰਬੂਰ ਪਿਸ੍ਰਲ ਭੀਮ ਬਾਂਕ ਜੁਆਲਨੀ ॥ ੫੩੧ ॥ ੧੨੯੫ ॥ ਬਿਸਨੁਪਦ ਸਾਰੰਗ ਛੰਤ ॥ ਸਸਤ੍ਰ ਅਸਤ੍ਰ ਅਨੂਪ ਤੀਛਨ ਦਿਬਜ ਮੰਗਲ ਸਾਜ ਹੇ ॥ ਸਨਾਹ ਬਕੱਤ੍ਰ ਕੌਚ ਕਸ ਸਜ ਸਸਤ੍ਰ ਅਸਤ੍ਰ ਧਿਰਾਜ ਹੇ ॥ ਸੁਰ ਸਕਲ ਠਾਢੇ ਕਰਤ ਮੰਗਲ ਬਿਜੈ ਉਚਰਤ ਗਾਜ ਹੇ ॥ ਮਨਾਇ ਗਨਪਤਿ ਸਿੱਧ ਦਾਤਾ ਕਰਤ ਜੈ ਜੈ ਕਾਰ ਹੇ ॥ ੫੩੨ ॥ ੧੨੯੬ ॥ ਬਜਜੋ ਘੰਟਾ ਸੰਖ ਭੀਖਮ ਨਾਦ ਮੰਗਲ ਕਾਰ ਹੇ ॥ ਸੁਭ ਘੜੀ ਸੋਧ ਚੜਜੋ ਬਿਧਾਤਾ ਬੇਵਾਨ ਹੰਸ ਮੁਰਾਰਿ ਹੇ ॥

ਨਹਿ ਜਾਤਿ ਬਰਨੀ ਸੋਭ ਦਰਸਨ ਸਿਰ ਢੁਰਤ ਛਤ੍ਰ ਕਰਤਾਰ ਹੇ ॥ ਚਾਮਰ ਚਹੂੰ ਦਿਸ ਫਿਰਤ ਅਨਲੀ ਸੁਰ ਕਰਤ ਜੈ ਜੈ ਕਾਰ ਹੇ ॥ ੫੩੩ ॥ ੧੨੮੭ ॥ ਭਯੋ ਸੱਦ ਨੱਦ ਪ੍ਰਲਜ ਪਲਟਯੋ ਬਜਯੋ ਘੋਰ ਨਿਸਾਨ ਹੇ ॥ ਗੋਮੁਖ ਦਮਾਮਨ ਕੋਸ ਦੁੰਦਭਿ ਡੰਕ ਧੌਂਸ ਬਰਾਨ ਹੇ ॥ ਗੁਡ ਗੁਡੀ ਡਾਮਰੁ ਨਾਇ ਤੁਰਹੀ ਤੰਬੂਰ ਦਾਰੁਨ ਤਾਨ ਹੇ ॥ ਝਾਂਝਰ ਬਨੌਸਾ ਤਾਲ ਝਾਂਝ ਮੰਜੀਰ ਘੋਰ ਸਹਾਨ ਹੇ ॥੫੩੪॥੧੨੮੮॥ ਮਾਰੂ ਬਜਯੋ ਘਨਘੋਰ ਨਾਦਨ ਮੁਰਜ ਮਾਹੁਰ ਬੀਨ ਹੇ ॥ ਦੁੰਦਭਿ ਪਖਾਵਜ ਬੇਨੁ ਬਨਸੀ ਖਰਜ ਬੰਬ ਡਫੀਨ ਹੇ ॥ ਮੁਰਲੀ ਮੁਚੰਗਨ ਜਲ ਤਰੰਗਨ ਉਪੰਗ ਰੰਗਨ ਡੀਨ ਹੇ ॥ ਘੋਰ ਦੀਹ ਬਜੰਤ੍ਰ ਨਾਨਾ ਭੀਮ ਦਾਰੁਨ ਕੀਨ ਹੇ ॥ ੫੩੫ ॥ ੧੨੮੯ ॥ ਕਰਯੋ ਕੂਚ ਅਨੀ ਬਿਧਾਤਾ ਇੰਦ੍ਰ ਪੁਰ ਨਗ ਫਟਕ ਹੇ ॥ ਸੁਰ ਸਾਜ ਸਾਜ ਚਲੇ ਸੰਬੂਹਨ ਬਜੂਹ ਛੂਹਿਨਿ ਕਟਕ ਹੇ ॥ ਅਸੁ ਗਜ ਸਜੰਦਨ ਪੀਲ ਪਾਖਰ ਸੁਭਟ ਪਾਇਕ ਬਿਕਟ ਹੇ ॥ ਕਰਤ ਜੈ ਜੈ ਕਾਰ ਮੰਗਲ ਬਿਜੈ ਜੈ ਕਰ ਸੁਭਟ ਹੇ ॥ ੫੩੬ ॥ ੧੨੯੦ ॥ ਹਰਵਲ ਚੰਦਾਵਲ ਅਮਰ ਗਨ ਭਟ ਬਾਇ ਦਾਹਿਨ ਬੀਰ ਹੇ ॥ ਖਵਾਸ ਪਾਇਕ ਗੋਤ੍ਰ ਨਿਜ ਦਲ ਸੁਭਟ ਸਾਵੰਤ ਧੀਰ ਹੇ ॥ ਖਾਸ ਫੌਜ ਬਨਾਇ ਖਾਸੀ ਰੰਗ ਰੰਗਨ ਚੀਰ ਹੇ ॥ ਕ੍ਰਿਪਾਨ ਸੇਲ ਗਦਾ ਪਟਾ ਸਾਰੰਗ ਖਦੰਗੋ ਤੀਰ ਹੇ ॥ ੫੩੭ ॥ ੧੨੯੧ ॥ ਨਾਯ ਮਾਥ ਚਲੇ ਸਕਲ ਸੁਰ ਉਡਯੋ ਹੰਸ ਬਿਵਾਨ ਲੈ ॥ ਜਾਤ੍ਰਾ ਕਥੀ ਸ੍ਰੀ ਬ੍ਰਹਮ ਕਰਤਾ ਇੰਦ੍ਰ ਲੋਕ ਪਯਾਨ ਕੈ ॥ ਬਜਤੇ ਬਜੰਤ੍ਰਨ ਸੁਰ ਅਖਾੜਨ ਗੁਨਿਨ ਰਾਗ ਅਲਾਪ ਹੀ ॥ ਮਾਰੂ ਧਮਾਰ ਬਸੰਤ ਸੂਹੀ ਗੌਂਡ ਭੈਰਵ ਥਾਪ ਹੀ ॥ ੫੩੮ ॥ ੧੨੯੨ ॥ ਸਕ੍ਰ ਲੋਕ ਚਲੇ ਮੁਦਿਤ ਮਨਿ ਹਰਖ ਮੰਗਲ ਰਸਿ ਭਰੇ ॥ ਆਨੰਦ ਪਲ ਪਲ ਮੁਦਿਤ ਛਿਨ ਛਿਨ ਸੀਲ ਨਿਧ ਕਰੁਣਾ ਢਰੇ ॥ ਲੋਕ ਲੋਕ ਸੁਨਯੋ ਕੁਲਾਹਲ ਜੁਰੇ

ਆਇ ਆਰੁਣ ਚਲੇ ॥ ਪਹੁੰਚੇ ਸਕਲ ਸੁਰ ਸਾਜ ਨਿਜ ਨਿਜ ਫੌਜ ਭਟ ਜੋਧੇ ਬਰੇ ॥੫੩੯॥੧੨੯੩॥ ਬਿਸਨੁਪਦ ਸਾਰੰਗ ਛੰਤ ॥ ਸੁਨਿ ਆਗਮਨਿ ਆਵਤੁ ਬਿਧਾਤਾ ਸੁਰ ਸਕਲ ਆਨੰਦ ਭਏ ॥ ਹਰਖ ਗਾਵਤ ਬਿਜੈ ਮਾਰੂ ਕਰਤ ਜੋਧਾ ਜਯ ਜਏ ॥ ਬਜਤ ਘਨ ਘੰਟਾ ਮਧੁਰ ਧੁਨਿ ਸੰਖ ਭੇਰੀ ਮੁਰਜਏ ॥ ਉਠਤ ਤਾਲ ਤਮਾਲ ਉਘਟਤ ਨਚਤ ਅਪੱਸਰ ਤਾਥਏ ॥੫੪੦॥੧੨੯੪॥ ਬਜਤ ਬੀਨ ਮੁਚੰਗ ਬਨਸੀ ਢੋਲ ਡਫ ਦੁੰਦਭਿ ਘਨੇ ॥ ਮੁਰਲੀ ਪਖ਼ਾਵਜ ਮੁਰਜ ਮੁਹਵਰ ਝਾਂਝ ਘੁੰਘਰੁ ਰਸਿ ਭਿਨੇ ॥ ਅਪੱਸਰ ਨਚਤਿ ਗੰਧ੍ਰਬ ਬਜਾਵਤ ਜੱਛ ਕਿੰਨਰ ਸੁਰ ਭਰੇ ॥ ਪਹੁੰਚੇ ਸਕਲ ਸੁਰ ਦ੍ਵਾਰ ਬਾਸਵ ਸੁਨਜੋ ਆਗਮ ਸੁਰ ਚਰੇ ॥ ੫੪੧ ॥ ੧੨੯੫ ॥ ਧੁਨਿ ਸੁਨਿ ਜਗੇ ਪਸੁਪਤਿ ਜਿਨੇਸ੍ਵਰ ਭੂਤਰਾਟ ਗਨੇਸ਼ ਸੰਭੁ ॥ ਛੁਟੀ ਤ੍ਰਿਕੁਟਿ ਧਜਾਨ ਲਾਗੇ ਸਮਾਧਿ ਆਤੁਰ ਭੈ ਸੰਭੁ ॥ ਕੁਪੇ ਸ੍ਰੀ ਤ੍ਰਿਪੁਰਾਰਿ ਭੋਲਾ ਰੁਦ੍ਰ ਗਨ ਕੋਪੇ ਸਕਲ ॥ ਧਰੇ ਚਕ੍ਰ ਤ੍ਰਿਸੂਲ ਡਵਰੂ ਸੇਖ ਪੰਨਗ ਮੇਲ ਗਲ ॥੫੪੨॥੧੨੯੬॥ ਕਰ ਨਾਦ ਡਵਰੂ ਗਜੇ ਸੰਭੂ ਜਗੇ ਭੈਰਵ ਭੂਤ ਗਨ ॥ ਕੰਕ ਬੰਕ ਪਿਸਾਚ ਨਿਸਚਰ ਬੈਤਾਲ ਤਮਚਰ ਗਜੇ ਰਨ ॥ ਖ਼ਮ ਠੋਕ ਤਾਲ ਉਠੇ ਤਹਾਂ ਗਨ ਪ੍ਰੇਤ ਚਿੰਸਤ ਬੈਤਲਾ ॥ ਘੋਰ ਧੁਨਿ ਜਨ ਪ੍ਰਲਜ ਪਲਟਜੋ ਜੁਰੇ ਸ਼ਿਵ ਗਨ ਭੀਹਲਾ ॥ ੫੪੩ ॥ ੧੨੯੭ ॥ ਮਦ ਪੀ ਗਜਜ ਬੈਤਾਲ ਦਾਰੁਨ ਭੂਤ ਭੈਰਵ ਨਿਸਚਰਾ ॥ ਨਾਚਤ ਕਪਾਲਿਕ ਤਾਲ ਬਾਜਤ ਉਠਿਤ ਧੁਨਿ ਦਾਰੁਨ ਸੁਰਾ ॥ ਭੈਰਵ ਨਿਸਾਚਰ ਭੂਤ ਭੀਖਮ ਕੰਕ ਭੀਹਲ ਭੈਕਰਾ ॥ ਘੁੰਮਤ ਮਦਾਰੀ ਭੀਮ ਬਿਕ੍ਰਮ ਰੁਦ੍ਰ ਗਨ ਦਲ ਮਦ ਪਰਾ ॥ ੫੪੪ ॥ ੧੨੯੮ ॥ ਗਨ ਜਟਾਧਾਰ ਮੁੰਡੇ ਕਿਤੇ ਭਟ ਅਰਧ ਮੁੰਡਿਤ ਭੈਰਵਾ ॥ ਲੰਮੇ ਡਿਲਾਰੇ ਡੀਲ ਭਾਰੇ ਦੀਹ ਦਾਰੁਨ ਭੂਤਵਾ ॥ ਲਖ ਗਾਇ ਗਨ ਜੋਗੀ ਦਿਗੰਬਰ

ਨਗਨ ਸਿਵ ਗਨ ਭੈਕਰਾ ॥ ਉਰਧ ਬਾਹੁ ਨਖੀ ਜਟੀ ਧੂਲੀ ਪਸੀਚਕ ਨਿਸਚਰਾ ॥੫੪੫॥੧੨੯੯॥
ਰਾਖਸ ਨਖੀ ਜੋਗੀ ਦਿਗੰਬਰ ਉਮਲ ਦਾਰੁਨ ਬਿਕਟ ਹੇ ॥ ਤ੍ਰਿਮੁੰਡ ਖਟ ਲੋਚਨ ਕਿਤੇ ਦੋ ਮੁੰਡ ਭੀਖਮ
ਸੁਭਟ ਹੇ ॥ ਬਿਨ ਮੁੰਡ ਕਪਾਲੀ ਕਿਤੇ ਸਤ ਮੁੰਡ ਖਟ ਜੋਜਨ ਅਸੁਰ ॥ ਮਦ ਪੀ ਭਖਤ ਅਮਿਖ
ਆਘੋਰੀ ਤਾਮਸੀ ਹਿੰਸੀ ਜਫ਼ਰ ॥ ੫੪੬ ॥ ੧੩੦੦ ॥ ਕੁਚਿਲ ਬਿਕਟ ਅਸੌਚਿ ਅਨੇਮੀ ਸੁਰਾ
ਪਾਨ ਕਪਾਲਨੀ ॥ ਰਕਤ ਦੰਤ ਬਿਕ੍ਰਾਲ ਚੱਛਨ ਤਿਮਰ ਗਾਤ ਬਜਾਲਨੀ ॥ ਭਸਮੀ ਦਿਗੰਬਰ ਘੋਰ
ਆਨਨ ਅਰੁਨ ਕਾਯ ਬਿਹਾਲਨੀ ॥ ਭਛਤਾਮਿਖ ਸਜਗ ਕਰਤ ਮਖ ਅਗਨਿ ਹੋਤ੍ਰ ਜ੍ਵਾਲਨੀ
॥੫੪੭॥੧੩੦੧॥ ਅਧੋ ਮੁਖ ਝੰਪਤ ਅਗਨਿ ਬਹੁ ਠਟਤ ਆਸਨ ਸਿੱਧਨੀ ॥ ਨਾਟਕ
ਬਸੀਕਰਨਾਦਿ ਜੰਤ੍ਰ ਕਿ ਤੰਤ੍ਰ ਮੰਤ੍ਰਨ ਰਿਧੱਨੀ ॥ ਇੰਦ੍ਰ ਜਾਲ ਪਖੰਡ ਡੰਭ ਉਚਾਟ ਮਾਰਨ ਤ੍ਰਾਂਤਕੀ ॥
ਰਮਾਲ ਸਾਹਰ ਅਸ਼੍ਰ ਸਿੱਧੀ ਬਿਰੋਧ ਮਾਰਗ ਭ੍ਰਾਤਕੀ ॥ ੫੪੮ ॥ ੧੩੦੨ ॥ ਜੱਛ ਸੂਕਰ ਪ੍ਰੇਤ ਗਨ
ਬਹੁ ਮਹਿਖ ਖੱਚਰ ਰਾਖਸੀ ॥ ਨਾਟਕ ਉਚਾਟਤ ਬੋਧ ਨਿਜਮਤਿ ਭਿੰਨ ਤਤ ਫੁਨ ਬਾਕਸੀ ॥
ਸੀਘ੍ਰਤੰ ਫੁਰ ਬਾਕ ਸਿੱਧੀ ਜੰਤ੍ਰ ਮੰਤ੍ਰਨ ਰਾਫਸੀ ॥ ਦੂਤ ਮਾਯਾਵੀ ਪੰਚਾਨਨ ਨਾਨੱਤ੍ਵ ਭਵ ਖੀਲਾਫਸੀ
॥੫੪੯॥੧੩੦੩॥ ਕਾਛੇ ਕਛੌਟੀ ਬਿਕਟ ਬਾਂਕੇ ਭੀਮ ਦਾਰੁਨ ਡਾਂਕ ਹੀ ॥ ਸੇਲ ਸੂਲ ਗਦਾ ਪਟਾ
ਧਾਰਿ ਭਭਤਿ ਹੀਕਤਿ ਹਾਂਕ ਹੀ ॥ ਧੁਕ ਧੁਕ ਉਠਤਿ ਬੈਤਾਲ ਚਿੰਸਤ ਗੁਰਜ ਗੋਫ਼ਨ ਧਾਰ ਹੀ ॥
ਭੂੰਕਾਰ ਸਦ ਪ੍ਰਲਜ ਪੁਰਾਜਜੋ ਗਰਜ ਤਰਜ ਚਿੰਕਾਰ ਹੀ ॥ ੫੫੦ ॥ ੧੩੦੪ ॥ ਫਾਸੀ ਗੁਲੇਲ
ਕਮੰਦ ਜਮ ਧਰਿ ਡੰਡ ਮੁਦਗਰ ਭਗ ਧਰੇ ॥ ਦੂਹ ਦੀਹ ਦੁਰੰਤ ਭੈਕਰ ਸਿਲਾ ਮੂਸਲ ਕੈਬਰੇ ॥ ਏਕ
ਬਾਹੁ ਦੁਬਾਹੁ ਤ੍ਰਿਤਿਯੇ ਸਾਤ ਦਸ ਦ੍ਵਾਦਸ ਕਰੇ ॥ ੫੫੧ ॥ ੧੩੦੫ ॥ ਬਿਸਨੁਪਦ ਸਾਰੰਗ ਛੰਤ

ਬਡਾਣਾ ਦੱਖਣੀ ॥ ਲੈ ਲੈ ਸੂਆ ਤ੍ਰਿਸੂਲ ਭਿਭਰੇ ਉਛਰ ਕੂਦਹਿ ਨਾਚ ਹੀ ॥ ਖਪਰ ਕਰਾਲੀ ਭੈਰਵੀ ਹਾ ਹੂਹ ਡਕਰਤ ਮਾਚ ਹੀ ॥ ਕਿਲ ਕਿਲ ਸਬਦ ਦਾਰੁਨ ਨਿਸੁੰਨਦ ਹਾਕ ਮਾਰਤ ਕੂਕ ਹੀ ॥ ਭਯ ਸਦ ਭੀਖਮ ਬਾਕ ਭੈਰਵ ਹਾਕ ਡਾਕਤ ਹੂਕ ਹੀ ॥ ੫੫੨ ॥ ੧੩੦੬ ॥ ਜ੍ਵਾਲਾ ਤਜਤ ਆਨਨ ਪਸਾਰੇ ਭੀਮ ਦਾੜ ਬਜਾਵ ਹੀਂ ॥ ਠਨ ਠਨ ਠਹਿਕਤ ਠਾਠ ਠਠੀਅਰ ਪੀਸ ਪੀਸ ਬਜਾਵ ਹੀਂ ॥ ਕੋਪੇ ਸਕਲ ਦਲ ਭੂਤ ਭੈਰਵ ਘੂੰਮ ਘੂੰਮ ਫੁੰਕਾਰ ਹੀਂ ॥ ਦੈ ਦੈ ਦਮਾਮਨ ਚੋਬ ਦਾਰੁਨ ਡੰਕ ਧੌਂਸਾ ਘਾਰ ਹੀਂ ॥ ੫੫੩ ॥ ੧੩੦੭ ॥ ਬਿਸਨੁਪਦ ਸਾਰੰਗ ਛੰਦ ਬ੍ਰਿਧਮੁਖੀ ਤਈਲੰਗ ਕਥਤੇ ॥ ਦੁੰਦਭਿ ਨਫ਼ੀਰੀ ਗੋਮੁਖੀ ਗੁਡਗੁਡੀ ਡਵਰੂ ਖਪਰੀ ॥ ਡਰ ਡਹਾਤ ਨਿਸੁੰਨ ਨਾਦਨ ਕੋਸ ਦਾਰੁਨ ਖਚਰੀ ॥ ਧੁੰਧ ਘੋਰ ਭਜਾਨ ਨਾਦਨ ਪ੍ਰਲਜ ਬਜੰਤ੍ਰ ਸੁਤਰੀ ॥ ਦਹਲੇ ਚਰਾਚਰ ਜੀਵ ਜੰਤਨ ਸਦ ਬਾਜੰਤ੍ਰ ਖਰੀ ॥੫੫੪॥੧੩੦੮॥ ਉਤਸਵ ਕੁਲਾਹਲ ਜੱਛ ਭੈਰਵ ਪ੍ਰੇਤ ਮਾਲਾ ਨਾਚ ਹੀ ॥ ਆਮਿਖ ਭਖਤ ਨਾਨਾ ਪਸੂਅਨ ਘੋਰ ਮਦਰਾਂ ਰਾਚ ਹੀ ॥ ਸਿਵ ਸਿਵ ਉਚਾਰਤਿ ਰਟਤਿ ਪਸੁ ਪਤਿ ਸੰਭੁ ਕੇ ਰੰਗਿ ਰਾਚ ਹੀ ॥ ਹਰ ਹਰ ਭਜਤਿ ਸੰਕਰ ਰਟਤਿ ਤ੍ਰਿਨੇਤ੍ਰ ਸਸਿ ਧਰ ਉਬਾਚ ਹੀ ॥ ੫੫੫ ॥ ੧੩੦੯ ॥ ਬਿਸਨੁਪਦ ਸਾਰੰਗ ਛੰਦ ਸਾਨੀ ॥ ਨਾਨਾ ਸਵਾਰੀ ਬ੍ਰਿਖਭ ਗਜ ਰਥ ਉਸ਼੍ਰ ਬਾਹਨ ਭੈਰਵਾ ॥ ਮਹਿਖ ਖੱਚਰ ਬਜਾਘ੍ਰ ਸ੍ਰਿੰਗੀ ਸਜਾਰ ਕੂਕਰ ਪ੍ਰੇਤਵਾ ॥ ਮਾਸਾਨ ਬੈਤਾਲੀ ਪਸੂਚਕ ਭੂਤ ਭੈਰਵ ਦਾਨਵਾ ॥ ਕਈ ਪ੍ਰੇਤ ਚੜ ਭੂਤਨ ਚਮੂ ਕਈ ਬਜਾਲ ਚੜ ਕੁਲਿ ਧਾਨਵਾ ॥ ਭਿਭਰੇ ਭਸੂੰਡੇ ਭਸਮ ਲੇਟੇ ਨਗਨ ਹਰ ਗਨ ਬੈਤਾਲਵਾ ॥ ਕੁਪੇ ਬਿਕਟ ਭਟ ਪ੍ਰੇਤ ਦਾਰੁਨ ਕੰਕ ਬੰਕ ਭੂਤਾਲਵਾ ॥ ੫੫੬ ॥ ੧੩੧੦ ॥ ਦਈ ਆਗਜਾ ਸੰਭੁ ਗਨ ਕਹ ਤਬਲ ਕੂਚ ਬਜੇ ਸਬੈ ॥ ਕਰ ਨਾਦ ਡਵਰੂ ਗਜੇ ਸੰਕਰ ਭੂਤ ਗਨ

ਜੋਧਾ ਤਬੈ ॥ ਸਸਤ੍ਰ ਅਸਤ੍ਰ ਸੁਧਾਰ ਸਿਵ ਜੂ ਓਅੰ ਕਲੋਲ ਉਚਾਰ ਜੈ ॥ ਜੈ ਜੈ ਅਨਾਹਦਿ ਨਾਦ ਕਿੰਗੁਰਿ ਬਜਤ ਧੁਨਿ ਜੈਕਾਰ ਜੈ ॥ ੫੫੭ ॥ ੧੩੧੧ ॥ ਬਿਸਨੁਪਦ ਛੰਦ ਸਾਰੰਗ ॥ ਮੁੰਡ ਮਾਲ ਬਿਸਾਲ ਹਾਰਨ ਸੀਸ ਗੰਗਾ ਰਾਜ ਹੀ ॥ ਭਾਲ ਚੰਦ੍ਰ ਤ੍ਰਿਨੇਤ੍ਰ ਸੰਕਰ ਜਟਾ ਜੂਟ ਬਿਰਾਜ ਹੀ ॥ ਸੂਲ ਚਕ੍ਰ ਤ੍ਰਿਸੂਲ ਡਵਰੂ ਬਜਤ ਡਿਮ ਡਿਮ ਛਾਜ ਹੀ ॥ ਦ੍ਵਿਪ ਚਰਮ ਕਛਨੀ ਕਛੇ ਸੋਹਿਤ ਨਿਰਖ ਸੁਰ ਮੁਨਿ ਲਾਜ ਹੀ ॥ ੫੫੮ ॥ ੧੩੧੨ ॥ ਕੁਸਮ ਕਲਪਾਤੀ ਮਸਾਨੰ ਘੋਰ ਮਰਦਨ ਅੰਗ ਅੰਗ ॥ ਜੋਗ ਨਿੰਦ੍ਰਾ ਧਜਾਨ ਮਾਤੇ ਛਕੇ ਮਦਿਰਾ ਤਜਾਗ ਭੰਗ ॥ ਸੰਨਜਾਸ ਪਦ ਲਿਵ ਲੀਨ ਮਾਤੇ ਜੋਗ ਨਿੰਦ੍ਰਨੀ ਪਦ ਉਮੰਗ ॥ ਮੁਕਟ ਰਾਜਿਤ ਜਟਾ ਸਿਰ ਪਰ ਬਸਨ ਭੂਖਨ ਹਰ ਭੁਜੰਗ ॥੫੫੯॥੧੩੧੩॥ ਬੋਲ ਹਰ ਨੰਦੀ ਲਿਯੋ ਗਨ ਸਕਲ ਧਾਏ ਗਜ ਬਦਨ ॥ ਲੰਬੋਦਰ ਮੂਖਕ ਚੜ ਸਿਧਾਏ ਗਨੇਸ ਗਨਪਤਿ ਸੁਮਰ ਤਨ ॥ ਏਕ ਦੰਤ ਸੰਧੂਰ ਮਾਥੇ ਬਿਘਨ ਨਾਸਨ ਜੈ ਕਰਨ ॥ ਸਿਧ ਦਾਇਕ ਸ੍ਰੀ ਬਿਨਾਯਕ ਸੰਭੁ ਸੁਤ ਸੰਕਟ ਹਰਨ ॥ ੫੬੦ ॥ ੧੩੧੪ ॥ ਕੁਪੇ ਕਰ ਤ੍ਰਿਸੂਲ ਧਰ ਦਲ ਜੁੱਥ ਜੁੱਥਨ ਸੰਗ ਲੈ ॥ ਸਾਰੰਗ ਬਾਨ ਪਟਾ ਗਦਾ ਮੂਸਲ ਭਜਾਨਕ ਪਾਨ ਲੈ ॥ ਗਾਜਜੋ ਗਨੇਸ ਮਹੇਸ ਸੁਤ ਗਨ ਭੂਤ ਭੈਰਵ ਸਾਜ ਦਲ ॥ ਧਾਏ ਸਭੀ ਪਰਿਵਾਰ ਗੋਤ੍ਰਨ ਅਪਨ ਆਪੁਨ ਦਲ ਬਦਲ ॥ ੫੬੧ ॥ ੧੩੧੫ ॥ ਸਾਮ ਕਾਰਤਿਕ ਆਦਿ ਜੋਧਾ ਮਯੂਰ ਬਾਹਨ ਛਾਜ ਹੀ ॥ ਕਟਿ ਤੂਨ ਸਾਰੰਗ ਪਾਨ ਸੋਭਿਤ ਬਸਨ ਭੂਖਨ ਰਾਜ ਹੀ ॥ ਪਗ ਧਾਰ ਨੰਦੀ ਹਰ ਚੜੇ ਚਹੁੰਦਿਸ ਜਲਾਜਲ ਬਾਜ ਹੀ ॥ ਸੰਕਰ ਬਿਨਾਯਕ ਸਾਮ ਕਾਰਤਿਕ ਨਿਰਖ ਅਘ ਦਲ ਭਾਜ ਹੀ ॥ ੫੬੨ ॥ ੧੩੧੬ ॥ ਨਾਦ ਸੰਖਨ ਧੁਨਿ ਨਫ਼ੀਰੀ ਜੱਛ ਗੰਧ੍ਰਬ ਗਾਵਹੀਂ ॥ ਮੰਗਲ ਬਿਜਜ ਰਨ ਰਾਗ ਮਾਰੂ ਦੀਹ ਦੂੰਦਭਿ ਰਾਵ

ਹੀ ॥ ਘੰਟਾ ਬਜਤ ਘਹਿਰਤ ਦਮਾਮਾ ਭੂਤ ਭੈਰਵ ਨਾਚ ਹੀ ॥ ਬਾਸਵ ਪੁਰੀ ਮਗ ਲੀਨ ਦੂਤਨ ਧੁਜਾ ਕੋਟਿਕ ਖਾਚ ਹੀ ॥ ੫੬੩ ॥ ੧੩੧੭ ॥ ਦੈ ਦੈ ਦਮਾਮਨ ਚੋਬ ਦਾਰੁਨ ਚਲੇ ਬਾਸਵ ਪੁਰਿ ਸਦਨੁ ॥ ਦਹਲਜ ਚਰਾਚਰ ਜੀਵ ਜੰਤੰ ਪ੍ਰਲਜ ਮਾਨਜੋ ਅਸੁਰ ਗਨੁ ॥ ਦਸ ਚਤੁਰ ਲੋਕ ਸੁਨਜੋ ਕੁਲਾਹਲ ਸੁਨਜੋ ਮਘਵਾ ਆਗਮਨ ॥ ਜੈ ਜੈ ਉਚਾਰਤ ਮੇਟ ਆਰਤ ਹਰਖ ਮੰਗਲ ਸਦਨ ਬਨ ॥੫੬੪॥੧੩੧੮॥ ਬਿਸਨੁਪਦ ਸਾਰੰਗ ਛੰਤ ॥ ਸੁਨ ਸਦ ਮਾਰੂ ਬਿਸਨੁ ਕੋਪੇ ਦਈ ਆਗਜਾ ਸੁਰਮੁਨੀ ॥ ਸਨਕਾਦਿ ਆਦਿ ਤਪੀ ਰਿਖਿਸੁਰ ਭਗਤਿ ਧਾਏ ਹਰਿਜਨੀ ॥ ਸਾਜ ਸਾਜ ਸਮੂਹ ਬਜੂਹਨ ਚਤੁਰ ਦਲ ਚਤੁਰੰਗਨੀ ॥ ਅਸੁ ਗਜ ਸਜੰਦਨ ਸੁਭਟ ਪਾਇਕ ਬੇਵਾਨ ਸੁਭਟ ਬਰੰਗਨੀ ॥੫੬੫॥ ੧੩੧੯ ॥ ਸੁਰ ਸਿੱਧ ਗਣ ਗੰਧ੍ਰਬ ਮੁਨਿ ਜਨ ਕੋਪ ਕੋਪ ਉਠੇ ਸਕਲ ॥ ਦੀਹ ਦੀਹ ਬਜਾਏ ਬਾਜਨ ਸਾਜ ਸਾਜ ਅਨ੍ਹੀ ਪ੍ਰਬਲ ॥ ਜੁੱਥ ਜੁੱਥ ਦੁਰੇਤ ਸੁਰ ਗਨ ਘੋਰ ਘੋਰ ਬਜੰਤ੍ਰ ਦਲ ॥ ਜੁਰੇ ਇਕਠੇ ਸਾਜ ਸੰਜਨ ਹਨਨ ਖਲ ਦਲ ਸਘਨ ਮਲ ॥ ੫੬੬ ॥ ੧੩੨੦ ॥ ਲੈ ਲੈ ਗਦਾ ਤ੍ਰਿਸ਼ੂਲ ਸਾਰੰਗ ਚਕ੍ਰ ਪਟਸ ਸੁ ਸਹਿਥੀ ॥ ਜਮਧਰ ਕਟਾਰਨ ਸੇਲ ਸਾਂਗਨ ਗੁਰਜ ਗੋਫਨ ਖੱਗਦੀ ॥ ਗੁਲੇਲ ਮੂਸਲ ਸੈਫ਼ ਬਾਨਨ ਧੋਪ ਖੰਡਾ ਸਿਪਰੀ ॥ ਤਰਵਾਰ ਬਰਛਾ ਧਰਨ ਸਭਿ ਕੁਵੰਡ ਧਨੁਹੀ ਖਗ ਸਰੀ ॥ ੫੬੭ ॥ ੧੩੨੧ ॥ ਨਾਵਕ ਖਤੰਗਨ ਤੂਨ ਛੂਲੀ ਚਾਂਪ ਸਰ ਪੰਛੀ ਪਰੀ ॥ ਗੜੀਆ ਭਸੁੰਡੀ ਸਕਤਿ ਭਾਲਾ ਸਾਂਗ ਬੱਲਮ ਸੰਗਰੀ ॥ ਜੰਬੂਆ ਪਟਾ ਕ੍ਰਿਪਾਨ ਕਾਤਿਨ ਸੂਆ ਸੋਟਨ ਮੁਦਗਰੀ ॥ ਡੰਡ ਲਸ੍ਰਿਕ ਲਕੁਟਿ ਪਰਸਾ ਤਬਰ ਬਿਛੂਆ ਬਾਂਕਰੀ ॥ ੫੬੮ ॥ ੧੩੨੨ ॥ ਮ੍ਰਿਗ ਛਾਲ ਕੁਠਾਰ ਅਨੀ ਧਨੁ ਕਲਦਾੜ ਕਟਾਰਨ ਫਾਹੁਰੀ ॥ ਬੱਜ੍ਰ ਬਾਨ ਸਿਲੀਮੁਖੰ ਜ਼ੰਬੂਰ ਸੈਨਾ ਸੰਗਰੀ॥

ਬੁਗਦਾ ਕਰੌਲੀ ਤੁਪਕ ਸੰਗਰ ਢਾਲ ਖੜਗੋ ਜ਼ੰਬੁਰੀ ॥ ਨਾਚੁਖ਼ ਬਨੈਟੀ ਜੇਗ ਦਾਰੁਨ ਜ਼ੁਲਫ਼ਕਾਰੀ ਮਿਸਰੀ ॥ ੫੬੯ ॥ ੧੩੨੩ ॥ ਸਸਤ੍ਰ ਅਸਤ੍ਰ ਅਪਾਰ ਅਗਨਤ ਤਿੱਛ ਪੈਨੀ ਸੈਕਲੀ ॥ ਧਾਰ ਧਾਰ ਅਨੇਕ ਆਯੁਧ ਬਾਧ ਬਾਧ ਸੁਭਟ ਬਲੀ ॥ ਦਲ ਸਾਜ ਸਾਜ ਚਲੇ ਅਮਰ ਕੁਲਿ ਜੁੱਥ ਜੁੱਥਨ ਮੰਡਲੀ॥ ਅਸੁ ਗਜ ਰਥੀ ਪਾਯਕ ਬਿਵਾਨੀ ਕਟਕ ਸੁਰ ਰਣਿ ਖੰਭਲੀ ॥ ੫੭੦ ॥ ੧੩੨੪ ॥ ਮਨਿ ਗਨ ਜ਼ਮੁਰਦ ਲਾਲ ਹੀਰੰ ਬੱਜ੍ਰ ਮੁਕਤਾਹਲ ਲਗੀ ॥ ਯਲਮਾਸ ਗੌਹਰ ਦੁਰ ਯਕਤਾ ਯਾਕੂਤ ਨੀਲਮ ਪੰਨਗੀ ॥ ਪੰਨੈ ਅਜਾਇਬ ਲਾਲ ਲੂਲੂ ਖਚਿਤ ਮਨਿ ਗਨ ਗੌਹਰੀ ॥ ਦਸਤੇ ਅਨੂਠੀ ਖਚੀ ਰਤਨਨ ਘੜਤ ਸਾਯਕ ਸੁੰਦਰੀ ॥ ੫੭੧ ॥ ੧੩੨੫ ॥ ਜਗ ਮਗ ਜਗਤ ਗੋਹਰ ਜ਼ਮੁਰਦੰ ਦਿਬਜ ਮੰਗਲ ਸੈਕਲੀ ॥ ਕੋਟਿ ਉਡਗਨ ਖਚਿਤ ਸਸਤ੍ਰੰ ਅਸਤ੍ਰ ਦਮਕਤ ਬਿਜੁਲੀ ॥ ਨਹਿ ਦ੍ਰਿਸਟਿ ਠਹਰਤਿ ਨਿਰਖ ਦੁਤਿ ਲਾਜੰਤਿ ਦਾਮਨਿ ਉਡ ਗਨਾ ॥ ਬਨ ਠਨ ਚਲੇ ਸੁਰ ਸਿੱਧ ਮੁਨਿ ਜਨ ਰਿਖਿਨ ਗੰਧ੍ਰਬ ਹਰਿ ਜਨਾ ॥ ੫੭੨ ॥ ੧੩੨੬ ॥ ਸਸਤ੍ਰ ਅਸਤ੍ਰ ਅਪਾਰ ਅਨਗਨ ਬਸਨ ਭੂਖਨ ਮੰਗਲਾ ॥ ਅਤਲਸ ਤਮਾਮੀ ਰੇਸ਼ਮੀ ਕਲਧੌਂਤ ਬਾਘੰਬਰ ਭਲਾ ॥ ਬਖ਼ਤ੍ਰ ਸੰਜੋਅਨ ਕੁਲਹ ਕ਼ਲਗ਼ੀ ਜ਼ਿਰਹ ਖ਼ੂਦਨ ਸਸਿ ਕਲਾ ॥ ਪਿਸਤਾਨ ਜੌਸ਼ਨ ਬਿਬਿਧ ਭਾਂਤਿਨ ਲਸਤ ਝਮਕਤ ਸੈਕਲਾ ॥੫੭੩॥੧੩੨੭॥ ਕੁੰਡਲ ਅਜਾਇਬ ਮੁਕਟ ਲਾਲਨ ਬਿਬਿਧ ਭੂਖਨ ਮੁੰਦਰੀ ॥ ਟੋਡਰ ਲਹਰ ਗਲ ਮਾਲ ਮੁਕਤਾ ਧੋਪ ਪਹੁੰਚੀ ਸੁੰਦਰੀ ॥ ਭੁਜਬੰਦ ਹਮੇਲਨ ਹਾਰ ਹੀਰਨ ਲਾਲ ਮੁਕਤਾ ਸੀਕਰੀ ॥ ਨਵਰਤਨ ਬਾਕ ਅੰਗੁਸ਼ਤਰੀ ਪਾਯਲ ਅਨੂਠੀ ਗੁਰਜਰੀ ॥ ੫੭੪ ॥ ੧੩੨੮ ॥ ਅੰਗ ਅੰਗ ਸੁਧਾਰ ਭੂਖਨ ਬਸਨ ਰੰਗਾ ਰੰਗਲੀ ॥ ਪਾਗੈ ਬੰਧੀਲਨ ਸੇਤ ਬਾਗਨ ਕ਼ਾਕ਼ਮ ਗ਼ੁਲਾਬੀ ਜੰਗਲੀ ॥ ਅਰੁਨ

ਪਤਿ ਹਰੀ ਉਨਾਬੀ ਰੰਗ ਰੰਗਨ ਅੰਬਰੀ ॥ ਜ਼ਰੀ ਬਾਕਤਾ ਛਾਲ ਦੂਮਨ ਮ੍ਰਿਗਛਾਲ ਆਦਿ ਬਾਘੰਬਰੀ ॥੫੭੫॥ ੧੩੨੯ ॥ ਬਿਸਨੁਪਦ ਸਾਰੰਗ ਛੰਤ ਸਾਲੂ ॥ ਭੂਸਨ ਅਮੋਲ ਬਸਨ ਮੰਗਲ ਸਸਤ੍ਰ ਅਸਤ੍ਰ ਸੁਧਾਰ ਕੈ ॥ ਸਜ ਸੈਨ ਚਤੁਰੰਗਨ ਅਖਾਰਨ ਬਿਸਨੁ ਦਲ ਜੈਕਾਰ ਕੈ ॥ ਸੈਨਾ ਪ੍ਰਤਿਹ ਪ੍ਰਭ ਦਈ ਆਗਯਾ ਸ੍ਰੀ ਗਨੇਸ਼ ਮਨਾਇ ਕੈ ॥ ਦਿਸ ਬ੍ਰਹਮ ਸੁਰ ਬਾਸਵ ਪੁਰੀ ਨਿਜ ਕਟਕ ਸੁਭਗ ਬਨਾਇ ਕੈ ॥੫੭੬॥ ੧੩੩੦ ॥ ਘੁਰਦੈ ਦਮਾਮਨ ਡੰਕ ਧੌਂਸਾ ਸੰਖ ਘੰਟਾ ਬਾਜ ਹੀ ॥ ਮਾਰੂ ਜੁਝਊਆ ਰਾਗੁ ਰਾਗਨਿ ਨਾਦ ਅਨਗਨ ਗਾਜ ਹੀ ॥ ਕੋਟਿ ਕੋਟਿ ਬਿਸੇਖ ਬਾਜਨ ਕੋਸ ਦੁੰਦਭਿ ਘਾਰ ਹੀ ॥ ਘਹਿਰਾਤ ਘੋਰ ਨਿਸਾਨ ਮਾਰੂ ਪ੍ਰਲਜ ਘੋਰ ਬਿਚਾਰ ਹੀ ॥ ੫੭੭ ॥ ੧੩੩੧ ॥ ਬਿਸਨੁਪਦ ਸਾਰੰਗ ਸਾਲੂ ਛੰਦ ਅਨੰਤ ਤੁਕਾ ॥ ਫਹਰੰਤ ਕੋਟਿਕ ਕੇਤੁ ਬੈਰਕ ਧੁਜਾ ਕੇਤੁ ਮਤੰਗਨੀ ॥ ਨਾਚੁਖ਼ ਨਿਸ਼ਾਨ ਪਤਾਕ ਝੰਡਾ ਅਸਿਤ ਲੋਟਨ ਧੋਪਨੀ ॥ ਅਤਲਸ ਤਮਾਮੀ ਕ਼ਾਕ਼ਮੀ ਅੰਬ ਰੇਸ਼ਮੀ ਬਾਘੰਬਰੀ ॥ ਕਿੰਕਨਿ ਰਤਨ ਮਨਿ ਮਾਲਨੀ ਮੁਕਤਾਹਲੀ ਲੋਟਤ ਪਰੀ ॥ ਸਕਲ ਦੇਵ ਦੇਵਾਲਜ ਅਸਥਲ ਸੁਮੇਰੁ ਸਾਗਰ ਚਿਤ੍ਰਨੀ ॥ ਤੀਰਥਿ ਬਿਹੰਗਮ ਚਤੁਰਖਾਨੀ ਸੁਭਗ ਚਿਤ੍ਰ ਬਚਿਤ੍ਰਨੀ ॥ ੧ ॥ ਰਹਾਉ ॥੫੭੮॥ ੧੩੩੨ ॥ ਛੰਦ ਸਾਲੂ ॥ ਫਰਹਰਤੇ ਜੁਗ ਰਸਨਾ ਸਜੀਵਨ ਲਸਤ ਭੀਮ ਭੁਜੰਗਨੀ ॥ ਨਿਰਮਲ ਛਟਾ ਧਰ ਕਨਕ ਦਸਤਨ ਰਤਨ ਰੰਗਤ ਰੰਗਨੀ ॥ ਬਹੁ ਭਾਂਤਿ ਪਾਂਤਿਨ ਪਾਂਤਿ ਝੂਲਤ ਫਰਹਰਤੇ ਕੇਤੁ ਮਤੰਗਨੀ ॥ ਜਮਧਰ ਬਨੈਟੀ ਗੁਰਜ ਸੇਲਨ ਸਾਂਗ ਧੋਪ ਖ਼ਤੰਗਨੀ ॥੫੭੯॥੧੩੩੩॥ ਬਾਸਵ ਪੁਰੀ ਮਗ ਲੀਨ ਦੇਵਨ ਸੁਰ ਸਿੱਧ ਰਿਖਿ ਮੁਨਿ ਹਰਿ ਜਨਾ ॥ ਬੇਵਾਨ ਨਾਨਾ ਭਾਂਤਿ ਛਬਿ ਬਹੁ ਲਾਲ ਮੁਕਤਾਹਲ ਘਨਾ ॥ ਮੀਨ ਮੋਰ ਮਰਾਲ ਅਨਲਨ ਲਲਿਤ ਬੇਲਨ

ਸੰਕਰਾ ॥ ਉਡਗਨ ਮਨਿਨ ਰਥ ਇੰਦ੍ਰ ਦਮਕਤ ਛਟਾ ਜਗਮਗ ਗੌਹਰਾ ॥ ੫੯੦ ॥ ੧੩੩੪ ॥ ਚਤੁਰੰਗ ਸੈਨ ਚਮੂ ਅਖਾਰਨ ਸੁਭਟ ਦਲ ਸੁਰ ਮੰਡਲੀ ॥ ਪਾਯਕ ਬਿਵਾਨੀ ਨਾਗਨੀ ਜੈ ਸਦ ਹਾਹਾ ਹੂਹਲੀ ॥ ਬੰਦੀ ਨਕ਼ੀਬੈਂ ਚੋਬਦਾਰਨ ਸੋਭ ਜਸ ਉਚੱਰਤ ਭਲੇ ॥ ਕਰਖ਼ਾ ਕਬਿੱਤ ਜੁਝਾਊ ਵਾਰਨ ਭਨਤਿ ਕਥਤ ਗੁਨੀ ਭਲੇ ॥ ੫੯੧ ॥ ੧੩੩੫ ॥ ਗਰੁੜ ਧੁਜ ਗੋਪਾਲ ਕੋਪੇ ਸੰਖ ਧੁਨਿ ਜੈਕਾਰ ਕਰ॥ ਪੰਚ ਜਨਜ ਸਾਰੰਗ ਗਦਾ ਬਾਰਿਜ ਕਰੀ ਬਿਰਾਜਿਤ ਚਕ੍ਰ ਸਰ ॥ ਮੋਰ ਪੱਛ ਛਕੇ ਕਲੰਗਾ ਸ੍ਰੀ ਜਨਾਰਦਨ ਬਿਜਜ ਬਰ ॥ ਮਜਣ ਮੂਰਤਿ ਸਜਾਮ ਬਦਨੰ ਕਮਲ ਲੋਚਨ ਮਦਨ ਸਰ ॥੫੯੨॥੧੩੩੬॥ ਚਕ੍ਰ ਬਰ ਸੁਕਲੰਬਰੰ ਗਰੁੜਾਸਨੰ ਬਾਰਿਜ ਨਯਨ ॥ ਦਯਾ ਸਿੰਧੁ ਦਰਿਦ੍ਰ ਮੋਚਨ ਪਤਿਤ ਤਾਰਨ ਸਜਾਮ ਘਨ ॥ ਗੋਬਿੰਦ ਬਲਭ ਭਗਤਿ ਜਨ ਬੈਕੁੰਠ ਗਾਮੀ ਸ੍ਰੀ ਰਮਨ ॥ ਪਾਰ ਬ੍ਰਹਮ ਦੇਵ ਦੇਵਾਧਿ ਸ੍ਰੀ ਧਰ ਚਤੁਰਭੁਜ ਮੰਗਲ ਕਰਨ ॥ ੫੯੩ ॥ ੧੩੩੭ ॥ ਧਰ ਸ੍ਰੀ ਮੰਗਲ ਮੁਕਟ ਕ਼ਲਗ਼ੀ ਮੋਰ ਪੱਛ ਸੁਹਾਵਨਾ ॥ ਮੀਨ ਕੁੰਡਲ ਕਾਨ ਸੋਭਿਤ ਲਾਲ ਦੁਰ ਯਕਤਾ ਪੰਨਾ ॥ ਯਲ ਮਾਸ ਫਨਿ ਮਨਿ ਰਤਨ ਨਾਨਾ ਨੀਲ ਗੌਹਰ ਨਗ ਘਨਾ ॥ ਬੱਜ੍ਰ ਫਟਕ ਯਾਕੂਤ ਮਾਨਿਕ ਸੇਸ ਫਨਿ ਮਨਿ ਲਾਲਨਾ ॥ ੫੯੪ ॥ ੧੩੩੮ ॥ ਬਿਬਿਧ ਖਚਿਤ ਬਿਮਾਨ ਨਗਨਨ ਜੜਿਤ ਖਚਿਤ ਮਨੋਹਰੰ ॥ ਦੁਰ ਯਕਤਾ ਵਰ ਅਨੂਪਮ ਬਿਬਿਧ ਰਤਨ ਜਵਾਹਰੰ ॥ ਉਡਗਨ ਮਯੰਕ ਛਟਾ ਲਜਿੱਤ ਦਾਮਨਿ ਚਮਕਤਿ ਮਨਿ ਗਨਾ ॥ ਬਿਮਲ ਦਿਬਜ ਮਰੀਚਿ ਮੰਗਲ ਉਦਿਤ ਨਭਚਰ ਉਡਗਨਾ ॥੫੯੫॥੧੩੩੯॥ ਕੋਟਿ ਕੋਟਿ ਮਨੀ ਭੁਜੰਗਨ ਦਿਬਜ ਭੂਖਨ ਮੰਗਲਾ ॥ ਕੰਠ ਮਾਲ ਹਮੇਲ ਬਾਂਧੀ ਨੀਲ ਮਨਿ ਗਨ ਸਸਿ ਕਲਾ ॥ ਭੁਜ ਬੰਦ ਲਾਲ ਜਿਗਾ ਜ਼ਮੁਰਦਨ ਲੂਲੂ ਦੁਰ ਯਕਤਾ ਵਰ ਘਨਾ ॥

ਪਹੁੰਚੀ ਬੰਦਨ ਮਨਿ ਨੀਲ ਬੱਜ੍ਰਨ ਬਿਬਿਧ ਭੂਖਨ ਬੰਗਨਾ ॥ ੫੯੬ ॥ ੧੩੪੦ ॥ ਭੂਖਨ ਅਲੰਕ੍ਰਿਤ ਕੋਟਿ ਕੋਟਿਕ ਛਕੇ ਅੰਗਨ ਅੰਗੁਲੀ ॥ ਅੰਬਰ ਅਜਾਇਬ ਦਿਬਜ ਮੰਗਲ ਕਲਧੌਤਿ ਰੰਗਾ ਰੰਗਲੀ ॥ ਅੰਗ ਅੰਗ ਸਜੇ ਛਕੇ ਪ੍ਰਭੁ ਬਸਨ ਭੂਖਨ ਸੋਹਹੀ ॥ ਸੁਰ ਸਿਧ ਰਿਖਿ ਗੰਧ੍ਰਬ ਮੁਨਿ ਜਨ ਨਿਰਖ ਅਪੱਸਰ ਮੋਹਹੀ ॥ ੫੮੭ ॥ ੧੩੪੧ ॥ ਛੰਦ ਸਾਲੂ ॥ ਕਟਿ ਤੂਨ ਸਾਰੰਗ ਪਾਨ ਰਾਜਿਤ ਚਮਰ ਤੋਮਰ ਸਾਗਨੀ ॥ ਸੈਫ ਸੇਲ ਗਦਾ ਪਟਾ ਬਲੱਮ ਕਟਾਰ ਤੁਫ਼ੰਗਨੀ ॥ ਗੋਫ਼ਨ ਗੁਰਜ ਗੁਲੇਲ ਮੂਸਲ ਕੁਲਿਸ ਅੰਗੁਸ ਚਕ੍ਰਨੀ ॥ ਸਹਿਥੀ ਬਨੈਟੀ ਬਾਨ ਜੰਬੂਆ ਤੁਪਕ ਜਮਧਰ ਬਕ੍ਰਨੀ ॥੫੮੮॥੧੩੪੨॥ ਸਸਤ੍ਰ ਅਸਤ੍ਰ ਅਨੂਪ ਤੀਛਨ ਲਾਲ ਮਨਿ ਗਨ ਸਾਜ ਹੇ ॥ ਆਯੁਧ ਅਨੂਪਮ ਸੈਕਲੀ ਮੂਰਤਿ ਸਜੀਵਨ ਬਾਜ ਹੇ ॥ ਪੰਛੀ ਪਰੀ ਪੈਨੀ ਭੁਜੰਗਨ ਸਭੀ ਮੂਰਤਿ ਵੰਤ ਹੇ ॥ ਜੌਸ਼ਨ ਸਿਲੀਮੁਖ ਖ਼ੂਦ ਬਖ਼ਤਰ ਝਲਕਲੰਤ ਲਸੰਤ ਹੇ ॥ ੫੮੯ ॥ ੧੩੪੩ ॥ ਸਾਜ ਸਸਤ੍ਰਨ ਅਸਤ੍ਰ ਮੰਗਲ ਬਸਨ ਭੂਖਨ ਅੰਗ ਅੰਗ ॥ ਸੰਖ ਚਕ੍ਰ ਗਦਾ ਪਦਮ ਪ੍ਰਭੁ ਛਕੇ ਸਸਤ੍ਰ ਸਾਜ ਜੰਗ ॥ ਕਰ ਸੰਖ ਧੁਨਿ ਘੰਟਾਨ ਕੀ ਜੈ ਸੱਦ ਨੱਦ ਜੈਕਾਰ ਜੈ ॥ ਜੈ ਸਬਦ ਦੇਵ ਰਟੰਤ ਜੈ ਜੈ ਹੋਤ ਮੰਗਲਚਾਰ ਜੈ ॥੫੯੦॥੧੩੪੪॥ ਸੁਰ ਕਰਤ ਉਤਸ਼ਵ ਪੁਹਪ ਬਰਖ਼ਤ ਬਿਜੈ ਮਾਰੂ ਗਾਵਹੀਂ ॥ ਦੁੰਦਭਿ ਦਮਾਮਨਿ ਡੰਕ ਧੌਂਸਾ ਝਾਂਝ ਤਾਲ ਬਜਾਵਹੀਂ ॥ ਘੰਟਾ ਮਜੀਰਨ ਬੀਨ ਬੰਸੀ ਮੁਰਜ ਗੋਮੁਖ ਕਾਨੜੇ ॥ ਮੁਰਲੀ ਸੀਤਾਰ ਰਬਾਬ ਮੰਗਲ ਛੇਨ ਮੁਹਵਰ ਭਾਭਰੇ ॥ ੫੯੧ ॥ ੧੩੪੫ ॥ ਹੋਤ ਮੰਗਲ ਚਾਰ ਰੁਨ ਝੁਨ ਕੋਟਿ ਕੋਟਿ ਨੀਸਾਨ ਹੇ ॥ ਅਪੱਸਰ ਨਚਤਿ ਗੰਧ੍ਰਬ ਬਜਾਵਤਿ ਜੱਛ ਕਿੰਨਰ ਗਾਨ ਹੇ ॥ ਗਜਤ ਨਾਦ ਨਿਸਾਨ ਕੋਟਿਕ ਨਚਤ ਅਪੱਸਰ ਤੱਥਜੰ ॥ ਬਜਤ ਧੁਨਿ ਘੰਟਾ ਮਧੁਰ ਪੁਨ ਰਟਤਿ ਸੁਰ ਮੁਨਿ

ਜੈ ਜਜੰ ॥ ੫੯੨ ॥ ੧੩੪੬ ॥ ਛੰਦ ਸਾਲੂ ॥ ਸਾਜ ਆਰਤੀ ਬਿਜਜ ਮੰਗਲ ਕਰਤ ਸੁਰ ਮੁਨਿ ਹਰਿਜਨਾ ॥ ਹਰਖ ਗਾਵਤ ਬਿਜਜ ਆਰਤਿ ਨਚਿਤ ਸੁਰ ਦੇਵਾਂਗਨਾ ॥ ਹੋਤ ਉਤਸਵ ਜੈ ਅਨਾਹਦ ਫ਼ਤਹ ਉਚਰਤ ਸੁਰਮੁਨਾ ॥ ਉਤਸ਼ਵ ਕੁਲਾਹਲ ਹਰਖ ਮੰਗਲ ਬਿਜਜ ਕੰਤੂਹਲ ਘਨਾ ॥੫੯੩॥੧੩੪੭॥ ਬਿਸਨੁਪਦ ਸਾਰੰਗ ਛੰਦ ॥ ਜਾਤ੍ਰ ਸ੍ਰੀ ਗਰੁੜ ਧੁਜ ਸਦ ਭਜੋ ਮੰਗਲ ਸਫਲ ਤਬ॥ ਪੰਚ ਜਨਜ ਧੁਨਿ ਬਿਬਿਧ ਸੰਖਨ ਪੁਹਪ ਬਰਖਤਿ ਦੇਵ ਨਭ ॥ ਬਾਸਵ ਪੁਰੀ ਮਗ ਲੀਨ ਮਾਧਵ ਸੁਨਜੋ ਆਗਮਨ ਸਕ੍ਰ ਮਗ ॥ ਸਾਜ ਸਾਜ ਸਮਾਜ ਪੂਰ ਤਬ ਧਾਏ ਦਰਸਨ ਪੁਰਖ ਜਗ ॥੫੯੪॥੧੩੪੮॥

ਬਿਸਨੁਪਦ ਸਾਰੰਗ ਸਜਾਮਛੰਦ ॥ ਸੁਰ ਕਰਤ ਮੰਗਲ ਹਰਖ ਬਾਨੀ ਰੁਦਤ ਉਚਰਤ ਜੈ ਜਜੰ ॥ ਸੁਭ ਬੰਸ ਭੂਖਨ ਬਸਨ ਮੰਗਲ ਦਿਬਯ ਰਤਨਨ ਨੌ ਨਯੰ ॥ ਨਿਮ੍ਰ ਭਾਵ ਅਨਨਜ ਸੇਵਕ ਪ੍ਰੇਮ ਭਗਤਿ ਗੁਨਾਲਯੰ ॥ ਸੁਰ ਸਿਧ ਰਿਖਿ ਮੁਨਿ ਭਗਤਿ ਜਨ ਗੰਧ੍ਰਬ ਕਿੰਨਰ ਮਾਨੁਯੰ ॥ ੧ ॥ ਰਹਾਉ ॥ ਸੰਬੂਹ ਨਾਦਿਨ ਸੁਘਰ ਗਾਜਨ ਬਿਬਿਧ ਰਾਗ ਅਲਾਪਯੰ ॥ ਹੋਤ ਰੁਨਝੁਨ ਤਾਲ ਉਘਟਤ ਨਚਤ ਅਪੱਸਰ ਤਾਥਯੰ ॥ ੫੯੫ ॥ ੧੩੪੯ ॥ ਬਿਸਨੁਪਦ ਸਾਰੰਗ ਸਜਾਮ ਛੰਦ ॥ ਪੁਹਪ ਕ੍ਰਿਤਿ ਬਿਵਾਨ ਨਾਨਾ ਲਾਲ ਹੀਰਨ ਕਿੰਕਨੀ ॥ ਸੰਬੂਹ ਪੁਸਪ ਅਸੰਖ ਬਰਨਨ ਬਿਬਧ ਰਤਨ ਸਮਾਜਨੀ ॥ ਚਲਜੋ ਆਗਮ ਲੇਨ ਮਘਵਾ ਸ੍ਰੀ ਜਨਾਰਦਨ ਪ੍ਰਭੁਧਨੀ ॥ ਹਰਖ ਗਾਵਤ ਬਿਜਜ ਮੰਗਲ ਫ਼ਤਹ ਉਚਰਤ ਸੁਰਮੁਨੀ ॥ ਨਚਤ ਦੇਵਾਂਗਨਿ ਬਰੰਗਨਿ ਸੁਘਰ ਬਾਜੰਤ੍ਰਿਨ ਗੁਨੀ ॥ ਮੇਘ ਰਾਜ ਸਮਾਜ ਜੁਤ ਦਲ ਭਨਤਿ ਗੁਨਨ ਮਧੁਰ ਧੁਨਿ ॥ ੧ ॥ ਰਹਾਉ ॥ ੫੯੬ ॥ ੧੩੫੦ ॥ ਬਿਸਨੁਪਦ ਸਾਰੰਗ ਸਜਾਮ ਛੰਦ ॥ ਮਗੁ ਜਾਤ ਹਰਖਤਿ ਪੁਹਪ ਬਰਖਤਿ ਦ੍ਰਿਸ੍ਰਿ ਦੇਵਨ ਗਯੋ ਪਰ ॥ ਅਵਿਲੋਕ ਮਾਰਗ

ਢੁਰਤ ਚਾਮਰ ਫਰਹਰਤ ਧੁਜ ਬਜਾਲ ਅਰਿ ॥ ੧ ॥ ਰਹਾਉ ॥ ਧੁਨਿਪਰੀ ਸ੍ਰਵਣੰ ਪੰਚ ਜਨਜ ਘੰਟਾ ਬਿਜਜ ਧੁਨਿ ਨਾਦ ਕਰ ॥ ਸੁਰ ਕਰਤ ਬੰਦਨ ਧੁਜਾ ਨਿਰਖਤ ਅਸ਼੍ਰਾਂਗ ਬੰਦਨ ਦੇਵ ਬਰ ॥ ਭਾਗਵਾਨ ਸੁਰੇਸ ਧਨਜ ਧਨਜ ਜੇਵ ਜਨਮ ਸਫਲ ਸਮਰ ॥ ਭੇਟ ਹਰਿ ਪਦ ਭਜੋ ਕ੍ਰਿਤਾਰਥ ਪਾਹ ਪਾਹ ਨਮਾਮਿ ਹਰਿ ॥ ੫੯੭ ॥ ੧੩੫੧ ॥ ਬਿਸਨੁਪਦ ਸਾਰੰਗ ਸਜਾਮ ॥ ਜਿਹ ਦਰਸ ਕਾਰਨ ਜੋਗਿ ਤਪਸੀ ਸਿੱਧ ਪੰਡਿਤ ਜੋਗ ਧਰਤ ॥ ਸਿਵ ਸਨਾਤਨਿ ਸੇਖ ਸਾਰਦ ਦੇਵ ਦੇਵੀ ਤਪੀ ਜਤਿ ॥ ਬਜਾਸ ਨਾਰਦ ਬ੍ਰਹਮ ਅੰਗਰਹਿ ਅਗਸਤ ਲੋਮਸ ਰਿਖਿਭ ਦੱਤ ॥ ਪ੍ਰਹਿਲਾਦ ਆਦਿ ਬਸਿਸਟ ਧ੍ਰੂਅ ਨਿਗਮਾਦਿ ਧਜਾਵਤ ਗਜਾਨ ਤੱਤ ॥ ੫੯੮ ॥ ੧੩੫੨ ॥ ਕਾਲ ਜਮ ਸਸਿ ਸੂਰ ਸਾਧਤ ਨਹ ਤਦਜਪਿ ਪਾਵਤ ਅਖਿਲ ਮਿਤਿ ॥ ਕਰਤ ਕਸ਼੍ਰ ਦੁਰੰਤ ਤਪਸਾ ਧਰਤ ਧਜਾਨ ਜੋਗਿੰਦ੍ਰ ਬ੍ਰਿਤਿ ॥ ਠਟਤਿ ਪੂਜਾ ਹੋਮੁ ਜਗ ਮਖ ਦਾਨ ਬ੍ਰਤ ਆਚਾਰ ਰਤਿ ॥ ਨਹਿ ਤਦਜਪਿ ਪਾਵਤ ਭੇਦ ਰੰਚਕ ਨਹਿ ਪਰਤ ਪਾਨਨ ਰਮਾਪਤਿ ॥ ੫੯੯ ॥ ੧੩੫੩ ॥ ਬਿਸਨੁਪਦ ਸਾਰੰਗ ਸਜਾਮ ਛੰਦ ਛਪਯ ॥ ਧਨਜ ਭਾਗ ਸੁਰੇਸਹ ਪ੍ਰਤੱਛ ਪ੍ਰਤੱਜਖ ਦਰਸਨ ਭੇਟ ਹਰਿ ॥ ਰੋਮ ਰੋਮ ਪੁਲਕਾਤ ਹਰਖਿਤ ਬਯਨ ਗਦ ਗਦ ਚਸ਼ਮ ਤਰ ॥ ਭਯੋ ਜੀਵਨ ਮੁਕਤਿ ਪਰਸਤਿ ਦਰਸ ਪਾਵਨ ਕ੍ਰਿਤ ਟਰ ॥ ਪਾਹ ਪਾਹ ਸਰਨਾਗਤੀ ਹਉ ਨਾਥ ਬਿਨਤੀ ਦਾਸ ਕਰ ॥ ਆਜ ਭਜੋ ਸਨਾਥੰ ਸ੍ਵਾਮੀ ਦਰਸ ਪਾਵਨ ਦ੍ਰਿਗਨ ਭਰ ॥ ਗਏ ਦੁਕ੍ਰਿਤ ਬਿਲਾਇ ਚਿਰਨਨ ਪਰਸ ਚਰਨਨ ਭਯੋ ਠਰ ॥ ੬੦੦ ॥ ੧੩੫੪ ॥ ਬਿਸਨੁਪਦ ਸਾਰੰਗ ਛਪਯ ॥ ਠਾਂਢਿ ਸਾਂਤਿ ਪਾਈ ਉਰ ਅੰਤਰਿ ਬਿਮਲ ਹ੍ਰਿਦਯ ਸੁਧ ਭਉ ॥ ਪਦਮ ਰਾਗ ਮਕਰੰਦ ਲੋਚਨ ਪਰਤ ਸੰਸਯ ਤਿਮਰ ਗਉ ॥ ਕਰ ਜੋਰ ਬੰਦਤ ਚਰਨ ਕਮਲਨ ਆਪ ਨਾਥ ਨਮਾਮਿ ਤਉ ॥

ਪ੍ਰਨਤ ਪਾਲ ਗੁਪਾਲ ਮਾਧੋ ਹਰਨ ਆਰਤ ਹ੍ਰਿਦਯ ਗਉ ॥ ਮਹਿਮਾ ਮਹਾਤਮ ਨਾਮ ਸੁਨਿਯਤ ਤਰਤ ਨਿਰਸੰਦੇਹ ਭਉ ॥ ਨਮਾਮਿ ਨਾਥ ਸਨਾਥ ਕੀਨੋ ਨਠਯੋ ਭਯ ਦੁਖ ਜਨਮ ਸਉ ॥੬੦੧॥੧੩੫੫॥ ਬਿਸਨੁਪਦ ਸਾਰੰਗ ਛਪਯ ॥ ਧੂਪ ਦੀਪ ਸਵਾਰ ਆਰਤੀ ਕਰਤ ਪੂਜਾ ਚਾਰ ਸੁਰ ॥ ਘਸਤਿ ਕੁੰਕਮ ਅਗਰ ਚੰਦਨ ਪੁਹਪ ਗੰਧ ਸੁਗੰਧ ਚੁਰ ॥ ਨੈਬੇਦ ਨਾਨਾ ਭਾਂਤਿ ਬਿੰਜਨ ਬਿਬਿਧ ਮੇਵੇ ਜਾਤਿ ਤਰ ॥ ਅਨਿਕ ਕੁਸਮ ਸੁਗੰਧ ਨਾਨਾ ਭਾਂਤਿ ਪਰਮਲ ਪਰਸ ਪਰ ॥ ਰੁਚਿਰ ਚਰਚਿਤ ਈਸ ਅਰਪਿਤ ਕਰਤ ਜੈ ਜੈ ਕਾਰ ਪੁਰ ॥ ਬਜਤ ਤਾਲ ਮ੍ਰਿਦੰਗ ਮਹੁਵਰ ਨਚਤ ਅਪੱਸਰ ਗਨ ਚਤੁਰ ॥੬੦੨॥ ੧੩੫੬॥ ਬਿਸਨੁਪਦ ਸਾਰੰਗ ਸਜਾਮ ਛੰਦ ਛਪਯ ॥ ਹੋਤਿ ਮੰਗਲਚਾਰ ਰੁਨ ਝੁਨ ਬਜਤ ਸੰਖਨ ਘੰਟ ਧੁਨਿ ॥ ਨਚਤ ਕਿੰਨਰ ਜੱਛ ਗੰਧ੍ਰਬ ਕਰਤ ਉਤਸਵ ਬੇਦ ਧੁਨਿ ॥ ਰੱਛ ਰੱਛ ਗੋਪਾਲ ਬੋਲੇ ਸਬਦ ਜੈ ਜੈ ਕਾਰ ਸੁਨਿ ॥ ਚਲੇ ਹੋਇ ਇਕਤ੍ਰ ਸੁਰ ਸਭਿ ਕਰੀ ਪੈਸਾਰੀ ਸਦਨ ॥ ਕਰਤ ਬਰਖਾ ਪੁਸਪ ਮਾਲਨ ਬਧੂ ਦੇਵਨ ਪੁਰਿ ਸਦਨ ॥ ਪੁਹਪਕ ਆਰੂੜ ਗੁਪਾਲ ਆਏ ਢੁਰਤ ਚਾਮਰ ਛਤ੍ਰ ਮਨਿ ॥੬੦੩॥੧੩੫੭॥ ਬਿਸਨੁਪਦ ਸਾਰੰਗ ਖੜਪਦੀ ॥ ਅੰਤਹ ਪੁਰਿ ਲੈ ਗਯੋ ਬਾਸਵ ਸਕਲ ਸੁਰ ਬ੍ਰਹਮਾਦਿ ਸ਼ਿਵ ॥ ਰਨਵਾਸ ਸਚੀ ਬਧੂ ਅਮਰ ਤਤ ਕਰਤਿ ਉਤਸਵ ਅਗਨਿ ਜਿਵ ॥ ਦਿਬਯ ਸਿੰਘਾਸਨ ਬਿਠਾਰਯੋ ਚਰਨ ਪਖਾਰਤ ਅਨਿਕ ਭਿਵ ॥ ਲੇਤ ਚਰਨੋਦਿਕ ਸਭੈ ਮਿਲ ਸਦਨ ਛਿੜਕਤ ਲਾਇ ਲਿਵ ॥ ਜੁਗ ਪਾਨ ਜੋਰ ਅਧੀਨ ਹੋ ਹੋ ਕਰਤ ਬਿਨਤੀ ਰਿਖਿਸ ਦਿਵ ॥ ਅਹੋ ਨਾਥ ਸਨਾਥ ਕੀਨੋ ਪਰਮ ਪੁਰਖ ਦੇ ਵਾਧਿ ਦਿਵ ॥ ੬੦੪ ॥ ੧੩੫੮ ॥

ਬਿਸਨੁਪਦ ਹਮੀਰ ਅਥ ਤ੍ਰਿਦੇਵ ਉਸਤਤਿ ਇੰਦ੍ਰ ਬਾਚ ਚਰਪਦਾ ॥

ਜੈ ਜੈ ਜੈ ਕਰਤਾ ਅਸੁਰੰ ਹਰਤਾ ਪਾਵਨ ਪਤਿਤ ਉਧਾਰ ਕਰੇ ॥ ਸੇਵਕ ਜਨ ਰੱਛਕ ਦਾਨੋ ਭੱਛਕ ਪ੍ਰਨਤਪਾਲ ਜਗਦੀਸ ਹਰੇ ॥ ਬਾਰਿਜ ਸੁ ਬਿਲੋਚਨ ਸੰਕਟਿ ਮੋਚਨ ਕ੍ਰਿਪਾ ਸਿੰਧੁ ਰਸ ਪ੍ਰੇਮ ਧਰੇ ॥ ਜੈ ਜੈ ਕਮਲਾਸਨ ਤੇਜ ਪ੍ਰਕਾਸ਼ਨ ਪਰਮ ਪੁਰਖ ਪ੍ਰਤਾਪ ਭਰੇ ॥ ਜੈ ਜੈ ਦੇਵ ਹਰੇ ॥੧॥੯੦੫॥੧੩੫੯॥ ਆਰਤ ਕ੍ਰਿਤ ਦਾਰਨ ਪਤਿਤ ਉਧਾਰਨ ਸੁਤਹ ਸਿਧ ਪਾਰ ਬ੍ਰਹਮ ਪਰੇ ॥ ਮਾਧਵ ਮਧੁ ਮਰਦਨ ਕਲਮਲਿ ਅਰਦਨ ਖਿਮਾ ਸਤੋ ਗੁਨ ਛਤ੍ਰ ਢਰੇ ॥ ਪੀਤੰਬਰ ਧਰਤਾ ਕ੍ਰਿਤ ਨਿਵਰਤਾ ਧਰਮ ਨਾਮ ਪ੍ਰਤਿਪਾਲ ਕਰੇ ॥ ਜੈ ਜੈ ਗਰੁੜਾਸਨਿ ਕਰਮ ਬਿਨਾਸਨਿ ਗਰੁੜ ਕੇਤੁ ਭਵ ਤਾਪ ਹਰੇ ॥ ॥ ਜੈ ਜੈ ਦੇਵ ਹਰੇ ॥ ੨ ॥ ੯੦੬ ॥ ੧੩੬੦ ॥ ਜੈ ਜੈ ਗੋਪਾਲਾ ਦੀਨ ਦਯਾਲਾ ਪਰਮਾਤਮ ਪਾਰ ਬ੍ਰਹਮ ਦਈ ॥ ਕੇਸਵ ਭਗਵਾਨਾ ਨਿਗਮ ਬਖਾਨਾ ਬਿਸ੍ਵੰਭਰ ਗੋਬਿੰਦ ਮਈ ॥ ਸੰਤਨ ਰਿਦ ਬਾਸਨ ਪੰਨਗ ਆਸਨ ਪ੍ਰੋਛ ਪਾਲ ਕ੍ਰਿਤ ਕਰਮ ਛਈ ॥ ਹਉ ਮਤਿ ਮੰਦ ਚਰਨ ਸਰਨਾਗਤਿ ਛਮੋ ਨਾਥ ਪ੍ਰਭੁ ਭੂਲ ਭਈ ॥ ਜੈ ਜੈ ਮਧੁ ਸੂਦ ਹਰੇ ॥ ੩ ॥ ੯੦੭ ॥ ੧੩੬੧ ॥ ਬਿਸਨੁਪਦ ਹਮੀਰ ਚਰਪਦ ॥ ਮਤਸ ਕੂਰਮ ਸੂਕਰ ਨਰ ਨਾਹਰ ਬਾਵਨ ਬਲਿ ਛਲ ਪਯਾਲ ਪਠੇ ॥ ਪਰਸੁ ਰਾਮ ਸ੍ਰੀ ਰਾਮ ਕ੍ਰਿਸ਼ਨ ਚੰਦ ਬਉਧ ਰੂਪ ਹ੍ਵੈ ਦੈਂਤ ਹਠੇ ॥ ਨਿਹਕਲੰਕ ਨਿਹਸੰਕ ਰਮਾਪਤਿ ਦਸਕ ਰੂਪ ਧਰ ਦੁਸ਼੍ਰ ਮਥੇ ॥ ਜੈ ਜੈ ਰਿਪੁ ਸੂਦਨ ਅਸੁਰ ਬਿਰੂਧਨ ਪਾਹ ਪਾਹ ਪ੍ਰਭੁ ਕਾਲ ਨਥੇ ॥ ਜੈ ਜੈ ਮੁਰ ਸੂਦ ਹਰੇ ॥੪॥੯੦੮॥੧੩੬੨॥ ਜੈ ਜੈ ਪਦ ਕੰਜਨ ਆਰਤ ਭੰਜਨ ਨਮਸਕਾਰ ਜਗਦੀਸ ਹਰੇ ॥ ਜੈ ਜੈ ਜੈ ਦਰਸ਼ਨ ਚਕ੍ਰ ਸੁਦਰਸ਼ਨ ਗਦਾ ਸੰਖ ਕਰ ਪਦਮ ਧਰੇ ॥ ਨਾਹਨ ਗੁਨ ਜਪ ਤਪ ਸੀਲ ਨ ਸੰਜਮ

ਪਾਪਾਤਮ ਅਗਜਾਨ ਭਰੇ ॥ ਹਮ ਅਉਗਨਿਆਰੇ ਪਾਥਰ ਭਾਰੇ ਨਾਮ ਲੈਤ ਭਵ ਸਿੰਧੁ ਤਰੇ ॥ ਜੈ ਜੈ ਮਧੁ ਸੂਦ ਹਰੇ ॥ ੫ ॥ ੬੦੯ ॥ ੧੩੬੩ ॥ ਬਿਸਨੁਪਦ ਹਮੀਰ ਚਰਪਦ ॥ ਪ੍ਰਭੁ ਕ੍ਰਿਤਾਰਥਿ ਕੀਨਾ ਦਰਸ਼ਨ ਦੀਨਾ ਭੇ ਸਨਾਥ ਤੁਅ ਦਰਸ ਕਰੇ ॥ ਬਡ ਭਾਗ ਹਮਾਰੇ ਦਰਸ ਦਿਖਾਰੇ ਅਹੋ ਭਾਗ ਬਡ ਭਾਗ ਭਰੇ ॥ ਦੀਨੋ ਪ੍ਰਭੁ ਦਰਸ਼ਨ ਭਜੋ ਸੁ ਪਰਸਨ ਪਾਹ ਪਾਹ ਹਰਿ ਸਰਨ ਪਰੇ ॥ ਪ੍ਰਭੁ ਕ੍ਰਿਪਾ ਧਾਰਹੁ ਅਗੁਨ ਨਿਵਾਰਹੁ ਅਧਮ ਉਧਾਰਨ ਆਸ ਧਰੇ ॥ ਜੈ ਜੈ ਜਗਦੀਸ ਹਰੇ ॥੬॥੬੧੦॥੧੩੬੪॥ਛੱਕਾ ੧॥

ਬਿਸਨੁਪਦ ਗੰਭੀਰ ਚਤੁਰਪਦ ॥

ਜੈ ਤ੍ਰਿਭਵਨ ਮੂਰਤਿ ਤ੍ਰੈਗੁਨ ਪਰਸਤ ਬ੍ਰਹਮਾ ਬਿਸਨੁ ਮਹੇਸ ਹਰੇ ॥ ਏਕਾਨਨ ਚਤੁਰਾਨਨ ਰਾਜੈ ਪੰਚਾਨਨ ਤ੍ਰੈ ਨੇਤ੍ਰ ਬਰੇ ॥ ਨਾਦ ਪੰਚ ਜਨਜ ਬੀਨ ਡਾਮਰੂ ਹੰਸ ਬ੍ਰਿਖਭੰ ਗਰੁੜਾਨ ਚਰੇ ॥ ਜੈ ਚਕ੍ਰ ਸੁਦਰਸ਼ਨ ਪਦਮ ਕਮੰਡਲ ਭਾਲ ਚੰਦ੍ਰ ਤ੍ਰਿਸੂਲ ਧਰੇ ॥ ਜੈ ਜੈ ਤ੍ਰਿਦੇਵ ਹਰੇ ॥ ੧ ॥ ੭ ॥ ੬੧੧॥੧੩੬੫॥ ਸ੍ਵੇਤਾਂਬਰ ਪੀਤਾਂਬਰ ਰਾਜੈ ਬਾਘੰਬਰ ਪਟ ਅੰਗ ਧਰੇ ॥ ਸ੍ਰੀ ਪ੍ਰਮੁਦਾ ਸੰਗੀ ਗੌਰਿ ਅਰਧੰਗੀ ਬ੍ਰਹਮਾਨੀ ਮੁਖ ਚਾਰ ਹਰੇ ॥ ਸਨਕਾਦਿਕ ਸੰਗੀ ਭੂਤ ਭੜੰਗੀ ਬਿਬੁਧਾਦਿਕ ਕਲ ਸੰਗ ਫਿਰੇ ॥ ਤ੍ਰਿਗੁਨਾਤੀਤਾ ਦਰਸ ਜੁਗੀਸਾ ਅਰਧ ਤ੍ਰਿਭੰਗੀ ਬੇਦ ਰਰੇ ॥ ਜੈ ਜੈ ਤ੍ਰਿਦੇਵ ਹਰੇ ॥ ੨ ॥ ੮ ॥ ੬੧੨ ॥ ੧੩੬੬ ॥ ਮਹਿਮਾ ਨਹਿ ਜਾਨੋ ਪਰਮ ਅਯਾਨੋ ਰਾਮ ਦਾਸਾਨੀ ਪੈਜ ਹਰੇ ॥ ਸੁਭ ਕਰਮ ਨ ਕੀਨਾ ਸਭਿ ਬਿਧਿ ਹੀਨਾ ਸੰਕ ਤਜਾਗ ਪ੍ਰਭੁ ਸਰਨ ਪਰੇ ॥ ਪਾਪੋ ਪਾਪਾਹੰ ਪਾਪ ਕਮਾਹੰ ਕਪਟ ਦੋਖ ਛਲ ਛਿਦ੍ਰ ਭਰੇ ॥ ਤ੍ਰਾਹ ਤ੍ਰਾਹ ਸਰਣਾਗਤਿ ਹਰਿ ਜੀਉ ਹਊ ਪਦ ਪੰਕਜ ਸਰਨ ਪਰੇ ॥ ਜੈ ਜੈ

ਤ੍ਰਿਦੇਵ ਹਰੇ ॥ ੩ ॥ ੯ ॥ ੬੧੩ ॥ ੧੩੬੭ ॥ ਬਿਸਨੁਪਦ ਗੰਭੀਰ ਚਤੁਰਪਦ ਕਬਜੋ ਬਾਚ ॥ ਦੈ ਦੈ ਆਸੀਸਾ ਦੇਵ ਮੁਨੀਸਾ ਪ੍ਰਦੱਛਨ ਸੁਰਸ ਕਲ ਕਰੇ ॥ ਝਾਂਝਰ ਮ੍ਰਿਦੰਗਨ ਬਜਤ ਮੁਚੰਗਨ ਸ੍ਰੁਤਿ ਧੁਨਿ ਦੇਵਨ ਗਾਨ ਕਰੇ ॥ ਗੰਧ੍ਰਬ ਕਿੰਨਰ ਗਨ ਜੱਛ ਬਰੰਗਨ ਹੂਰ ਅਪੱਸਰਾ ਨ੍ਰਿਤ ਕਰੇ ॥ ਦੈ ਦੈ ਦ੍ਵਿਜ ਦੱਛਨ ਕ੍ਰੋਰ ਪ੍ਰਦੱਛਨ ਸਰਨ ਸਰਨ ਕਰ ਚਰਨ ਪਰੇ ॥ ੪ ॥ ੧੦ ॥ ੬੧੪ ॥ ੧੩੬੮ ॥ ਬਿਸਨਪਦ ਗੰਭੀਰ ਚਤੁਪਰਦ ॥ ਬੋਲੇ ਪ੍ਰਭੁ ਬਾਨੀ ਅੰਮ੍ਰਿਤ ਸਾਨੀ ਮੰਗਲ ਕਰਿ ਸੁਭ ਦਿਸ੍ਰਿ ਕਰੀ ॥ ਦੇਵਨ ਪਰਬੋਧੇ ਸਬਹਨ ਸੋਧੇ ਦੇਵਤੇਸ ਲੈ ਬਾਂਹ ਧਰੀ ॥ ਚਿੱਤ ਛੋਭ ਮਿੱਟਜੈ ਹਰਖ ਬਢੱਯੈ ਨਾਸ ਕਰੋਂ ਰਿਪੁ ਮੇਕ ਘਰੀ ॥ ਸੁਰ ਕਰਤ ਜੁਹਾਰੂ ਬਾਰੰਬਾਰੂ ਦੁੰਦਭਿ ਘੋਖ ਪੁਹਪ ਬ੍ਰਿਸ੍ਰਿ ਕਰੀ ॥ ੫ ॥ ੧੧ ॥੬੧੫॥ ੧੩੬੯ ॥ ਬਾਵਨ ਮਲਜਾਗਿਰ ਧੁਖਤ ਉਜਾਗਰ ਗੰਗੋਦਿਕ ਪਾਦਰਘ ਕਰੇ ॥ ਬਿੰਜਨ ਪਕਵਾਨਾ ਬਿਬਿਧ ਕਰਾਨਾ ਦਿਬਜ ਭੋਗ ਸਮਰਪ ਧਰੇ ॥ ਸੁਰ ਕਰਤ ਬਡਾਈ ਸੁਮਨ ਬਰਖਾਈ ਬਾਰ ਬਾਰ ਪ੍ਰਭੁ ਚਰਨ ਪਰੇ ॥ ਲੈ ਲੈ ਕੰਠ ਲਾਵਤ ਦ੍ਰਿਗਨ ਲਗਾਵਤ ਪਦ ਪੰਕਜ ਲੈ ਸੀਸ ਧਰੇ ॥੬॥੧੨॥ ੬੧੬ ॥ ੧੩੭੦ ॥ ਛਕਾ ੨ ॥

ਅਥ ਦੇਵ ਸਮਾਜ ਬਿਲਾਸ ਸਪਤ ਬਾਸੁਰ ਅਪੱਛਰਾ ਨ੍ਰਿਤ ਬਰਨਨੰ ॥

ਬਿਸਨੁਪਦ ਕੁੰਭ ॥ਅਬ ਕਹੋਂ ਦੇਵ ਉਸਤਤਿ ਉਚਾਰ ॥ ਤੁਮ ਸੁਨੋ ਸੰਤ ਰਿਦ ਧਰ ਪਜਾਰ ॥ ਸਪਤ ਦਿਵਸ ਇੰਦ੍ਰ ਪੂਜਾ ਰਚਾਇ ॥ ਰਸ ਰਾਜ ਰੀਤਿ ਪਾਤ੍ਰੰ ਬੁਲਾਇ ॥ ੧ ॥ ੬੧੭ ॥ ੧੩੭੧ ॥ ਪੁਰ ਹਾਟ ਪਾਟ ਘਨਸਾਰ ਆਦਿ ॥ ਸਭਿ ਠੌਰ ਠੌਰ ਛਿਰਕਤਿ ਸੁਖਾਦਿ ॥ ਸਭਿ ਪੌਰ ਪੌਰ ਸੁਭ ਬੰਦਨ ਵਾਰ ॥ ਮਨਿ ਰਤਨ ਪੁਸ਼ਪ ਜੁਤ ਗੁਹਤ ਹਾਰ ॥ ੨ ॥ ੬੧੮ ॥ ੧੩੭੨ ॥ ਸਭਿ ਦ੍ਵਾਰ ਦ੍ਵਾਰ

ਸੋਭਿਤ ਅਨੂਪ ॥ ਨਹਿ ਲਖਜੋ ਜਾਤਿ ਕੋਊ ਰੰਕੁ ਭੂਪ ॥ ਗ੍ਰਿਹ ਗ੍ਰਿਹ ਉੱਛਾਹ ਮੰਗਲ ਸੁਚਾਰ ॥ ਬਾਜਤ ਬਧਾਉ ਉਤਸਵ ਅਪਾਰ ॥ ੩ ॥ ੬੧੯ ॥ ੧੩੭੩ ॥ ਬਨ ਠਨ ਕੁਮਾਰ ਸੁੰਦਰਿ ਅਨੂਪ॥ ਰਚਿ ਰਚਿ ਕੁਮਾਰ ਸੁਰ ਬਧੁਨ ਭੂਪ ॥ ਸੁਭ ਬਰਨ ਬੇਖ ਮੰਗਲ ਸੁ ਸਾਜ ॥ ਸਜ ਅੰਗ ਅੰਗ ਮੁਕਤਾ ਸਮਾਜ ॥ ੪ ॥ ੬੨੦ ॥ ੧੩੭੪ ॥ ਸੁਭ ਹੀਰ ਚੀਰ ਰਤਨਨ ਅਮੋਲੁ ॥ ਦੰਪਤਿ ਨੁਰਾਗ ਭੱਛਤਿ ਤਮੋਲੁ ॥ ਕਈ ਬਾਲ ਬੈਸ ਕਈ ਤਰੁਨਿ ਅੰਗ ॥ ਦੁਤਿ ਚੰਦ ਚਾਰੁ ਲਾਜਤ ਅਨੰਗ ॥੫॥੬੨੧॥੧੩੭੫ ॥ ਨਿਜ ਗ੍ਰਿਹਿ ਗ੍ਰਿਹ ਸੋ ਨਿਸਰ ਨਾਰਿ ॥ ਕਰ ਕਨਕ ਥਾਲ ਝਾਰੀ ਸੁਧਾਰਿ ॥ ਤਿਹ ਮਧ ਧੂਪ ਦੀਪਕ ਸਵਾਰਿ ॥ ਕੁੰਕਮ ਸੁਗੰਧ ਸੁਰਸਰੀ ਬਾਰਿ ॥ ੬ ॥ ੬੨੨ ॥ ੧੩੭੬ ॥ ਚਿੱਤ ਚੌਪ ਹਰਖ ਮੰਗਲ ਬਿਨੋਦ ॥ ਮਿਲ ਕਰਤ ਗਾਨ ਧੁਰਪਦ ਕਮੋਦ ॥ ਮਿਲ ਜੁੱਥ ਜੁੱਥ ਸੁੰਦਰਿ ਸੁਰੰਗ ॥ ਸੁਰ ਬਧੁਨ ਗੀਤ ਗਾਵਤਿ ਸੁਧੰਗ ॥ ੭ ॥ ੬੨੩ ॥ ੧੩੭੭ ॥ ਗਾਵੰਤ ਗੀਤ ਬਾਜੰਤ ਤਾਲ ॥ ਨ੍ਰਿਤਤਿ ਬਰੰਗ ਉਘਟਤ ਧਮਾਲ ॥ ਸਭਿ ਚਲੀ ਪੂਜ ਸ੍ਰੀ ਬਿਸਨੁ ਦੇਵ ॥ ਭੀ ਭਗਤਿ ਪਰਾਯਣ ਬ੍ਰਹਮ ਸੇਵ ॥ ੮ ॥ ੬੨੪ ॥ ੧੩੭੮ ॥ ਭੀ ਪ੍ਰਾਪਤਿ ਆਇ ਦੇਵੇਸ ਧਾਮ ॥ ਜੁਗ ਪਾਨ ਜੋਰ ਕਰ ਕਰਿ ਪ੍ਰਨਾਮ ॥ ਹਿਯ ਹਰਖਵੰਤ ਆਨੰਦ ਉਰੋਜ ॥ ਸੁਠ ਮੁਖਿ ਸਜਾਨਿ ਲਜਿਤ ਮਨੋਜ ॥੯॥੬੨੫॥ ੧੩੭੯ ॥ ਭਈ ਪ੍ਰਾਪਤਿ ਜਾਇ ਇੰਦ੍ਰਾਨਿ ਤੀਰੁ ॥ ਜੁਗ ਪਾਨ ਜੋਰ ਬੰਦਤ ਗਹੀਰੁ ॥ ਕਰਿ ਮਨੋਮਾਨ ਆਦਰ ਬਿਠਾਰਿ ॥ ਪੂਛੀ ਕੁਸਲ ਸਭਿ ਸਮਾਚਾਰਿ ॥ ੧੦ ॥ ੬੨੬ ॥ ੧੩੮੦ ॥ ਸੁਰ ਬਧੁਨ ਬਾਚ ॥ ਕਰਿ ਕਰਿ ਪ੍ਰਨਾਮ ਜੁਗ ਜੋਰ ਪਾਨ ॥ ਸਿਰਨਾਇ ਬੈਨ ਬੋਲੀ ਸੁਜਾਨ ॥ ਜਬ ਦਰਸ ਪਰਸ ਭਜੇ ਚਰਨ ਡੀਠ ॥ ਸਭਿ ਬਿਧਿ ਕੁਸਲ ਮੰਗਲ ਬਸੀਠ ॥੧੧॥੬੨੭॥੧੩੮੧॥

ਧਨਜ ਭਾਗ ਆਜ ਭਰਿ ਦ੍ਰਿਸ਼੍ਰਿ ਦੀਖ ॥ ਚਿਰ ਕਰੇ ਰਾਜ ਦਾਸਨ ਅਸੀਖ ॥ ਸਭਿ ਤ੍ਵ ਪ੍ਰਸਾਦਿ ਭਈ ਸਫਲ ਸੇਵ ॥ ਪਾਯੋ ਦਰਸਾਰ ਸ੍ਰੀ ਬਿਸਨੁ ਦੇਵ ॥ ੧੨ ॥ ੬੨੮ ॥ ੧੩੯੨ ॥ ਬਿਸਨੁਪਦ ਕੁੰਭ ਸੋਲਹੇ ॥ ਭਯੋ ਲੋਕ ਲੋਕ ਸੁਭ ਸਮਾਚਾਰ ॥ ਗ੍ਰਿਹ ਸਕ੍ਰ ਆਇ ਸ੍ਰੀ ਪ੍ਰਭੁ ਮੁਰਾਰਿ ॥ ਸੰਤਨ ਸਭੈ ਮੁਨਿ ਹਰਖ ਕੀਨ ॥ ਦੁਸ਼੍ਰ ਦੈਂਤ ਦ੍ਰੋਹੀ ਭੇ ਮਲੀਨ ॥ ਤਿਨ ਕਹੀ ਜਾਇ ਬ੍ਰਿਜਨਾਦ ਪਾਸ ॥ ਚਿਤ ਰਾਜ ਕਰਨ ਕੀ ਛਾਡ ਆਸ ॥ ਸੁਰ ਸਕਲ ਬਿਸਨੁ ਬ੍ਰਹਮਾ ਮਹੇਸ ॥ ਆਯੋ ਕੁਮਕ ਸੁਰਪਤਿ ਬਿਸੇਸ ॥ ਨ੍ਰਿਪ ਮ੍ਰਿਤਜੁ ਲੋਕ ਜਮ ਬਰੁਨ ਆਦਿ ॥ ਕੌਬੇਰ ਸੂਰ ਸਸਿ ਜੱਛ ਜਾਦ ॥ ਭੈਰਵ ਬਿਤਾਲ ਕਿੰਨਰ ਗੰਧ੍ਰਬ ॥ ਸਭਿ ਜੁਰੇ ਆਨ ਜੋਧਾਨ ਸਰਬ ॥ ਕਹਾਂ ਰਹੇ ਬੈਠ ਚਿਤ ਹੋ ਅਚੇਤ ॥ ਸੁਰ ਜੁਰੇ ਆਨ ਪ੍ਰਭ ਹੋਹੁ ਸੁਚੇਤ ॥ ੧੩ ॥ ੬੨੯ ॥ ੧੩੯੩ ॥

ਬਿਸਨੁਪਦ ਕੁੰਭ ਸੋਲਹੇ ਨਾਦ ਬੀਰਜ ਦੈਂਤ ਬਾਚ ॥ ਸੁਨਿ ਮੂੜ ਮਤਿ ਬੁਧਿ ਤ੍ਵ ਮਲੀਨ ॥ ਜਿਨ ਕਰਸਿ ਸੋਭ ਸੁਰ ਮਨੁਜ ਦੀਨ ॥ ਏ ਸਭਿ ਅਹਾਰ ਮੇਰੋ ਤੂੰ ਜਾਨ ॥ ਸਭਿ ਜਾਵੋਂ ਭੱਛ ਏਕਲ ਪ੍ਰਮਾਨ॥ ਕਈ ਬਾਰਿ ਸਕ੍ਰ ਧਰਿ ਝੋਟ ਲੀਨ ॥ ਜੀਯ ਦਯੋ ਛਾਡ ਜਬ ਭਜੋ ਦੀਨ ॥ ਕਾ ਕਰਸਿ ਆਨ ਉਪਮਾ ਅਜਾਨ ॥ ਜਿਨ ਕਰਸਿ ਫੇਰਿ ਪੈ ਹੈਂ ਨ ਜਾਨ ॥ ਆਜਾਨ ਬੂਝ ਤੁਹਿ ਦੀਨ ਛਾਡ ॥ ਨਹਿ ਹਨਤ ਤੋਹਿ ਤਲ ਪੁਹਮਿ ਗਾਡ ॥ ਥਰ ਥਰ ਕੰਪਤਿ ਭਜੋ ਦੂਤ ਤੌਨ ॥ ਟੱਕ ਟਕਿ ਲਗੀ ਬਚ ਗਹਜੋ ਮੌਨਿ ॥ ਜਿਯ ਗਯੋ ਜਾਨੁ ਇਹ ਆਇ ਮੀਚੁ ॥ ਸਠ ਅਤਿ ਗਰਬਾਤ ਬਚ ਭਾਖ ਨੀਚ ॥ ਫਿਰ ਕਰਨ ਲਾਗ ਸੋਭਾ ਬਖਾਨ ॥ ਫੁਨ ਕਹਯੋ ਨਾਥ ਕੋ ਤ੍ਵ ਸਮਾਨ ॥ ਇਹ ਸਭਿ ਤੁਹਾਰ ਭੱਛਨ ਕੈ ਲੇਵ ॥ ਅਬ ਛਮੋ ਨਾਥ ਢੀਠਾਈ ਸੇਵ ॥ ੧੪ ॥ ੬੩੦ ॥ ੧੩੯੪ ॥ ਬਿਸਨੁਪਦ ਰਾਗ ਮਲਾਰ ॥ ਸੁਨਿ ਪਾਯੋ

ਸੁਰ ਸੰਤ ਗੋਬਿੰਦ ਜੀ ਆਏ ਹੈ ਪੁਰ ਹੂਤ ॥ ਭਾਗ ਸਰਾਹੀਏ ਇੰਦ੍ਰਗਾਵ ਕੋ ਜਿਹ ਗ੍ਰਿਹ ਪੁਰਖ ਅਛੂਤ॥ ਦਰਸਨ ਹੇਤੁ ਤਪੀ ਤਪ ਸਾਧਤ ਧਜਾਵਤ ਮੁਨਿ ਔਧੂਤ ॥ ਜੋਗੀ ਜਤੀ ਤਪੀ ਬ੍ਰਤ ਧਾਰੀ ਹਾਰੇ ਸਨਕ ਸਪੂਤ ॥ ੧੫ ॥ ੬੩੧ ॥ ੧੩੯੫ ॥ ਬਿਸਨੁਪਦ ਮਲਾਰ ਕਥਜੋ ਬਾਚ ॥ ਸੁ ਗੁਪਾਲ ਗ੍ਰਿਹ ਇੰਦ੍ਰ ਰਾਵ ਕੇ ਪ੍ਰਤਖ ਪਰਮ ਪੁਰਖੂਤ ॥ ਭਗਤਿ ਹੇਤੁ ਅਰਜਨ ਕੇ ਸੰਗੇ ਰਥ ਹਾਂਕਜੋ ਹ੍ਵੈ ਸੂਤ ॥ ਐਸੀ ਆਧਮ ਅਛੋਪ ਭੀਲਨੀ ਤਾਂ ਕੇ ਗ੍ਰਿਹ ਖਾਏ ਅਗਨੂਤ ॥ ਪ੍ਰੇਮ ਬਿਬਿਸਿ ਗਜ ਗਨਿਕਾ ਤਾਰੀ ਤਾਰਜੋ ਹਰਨਾਕਸ ਕੋ ਪੂਤ ॥ ਸੋ ਗੁਪਾਲ ਇਹ ਇੰਦ੍ਰ ਰਾਉ ਕੇ ਪ੍ਰਗਟ ਭਏ ਪੁਰਖੂਤ ॥ ੧ ॥ ਰਹਾਉ ॥ ੨ ॥ ੬੩੨ ॥ ੧੩੯੬ ॥ ਚਲਚਲ ਆਵਤ ਦੇਵ ਮੁਨਿਨ ਬ੍ਰਿੰਦ ਗਾਵਤ ਮੰਗਲ ਚਾਰ ॥ ਜੋਗੀ ਜਤੀ ਤਪੀ ਬ੍ਰਤ ਧਾਰੀ ਗਨ ਗੰਧ੍ਰਬ ਜਟ ਧਾਰ ॥ ਸੰਤ ਭਗਤਿ ਦਰਸਨ ਹਿਤੁ ਕਾਰੀ ਮਗਨ ਹ੍ਰਿਦਜ ਸੁਖ ਸਾਰ ॥ ਪਹੁਚਿ ਸਕਲ ਸੁਰਪਤਿ ਕੇ ਦ੍ਵਾਰੇ ਠਾਢਿ ਬਿਸਨੁ ਦਰਬਾਰ ॥੩॥੬੩੩॥੧੩੯੭॥ ਕਿੰਨਰ ਜੱਛ ਭੁਜੰਗ ਬਰੰਗਨ ਅਪੱਸਰ ਬੈਸ ਕੁਮਾਰ ॥ ਨਵਲ ਪਰੀ ਨਾਗਰ ਗੁਨ ਆਗਰ ਚਰਚਿਤ ਖੋੜ ਸ਼ਿੰਗਾਰ ॥ ਜੁੱਥ ਜੁੱਥ ਹੂਰਨ ਅਪੱਸਰ ਗਨ ਆਗਰ ਚਤੁਰ ਬਿਚਾਰ ॥ ਸਾਜ ਸਮਾਨ ਨ੍ਰਿਤ ਸੰਗੀਤੀ ਗਾਇਸੁ ਸੁਘਰ ਕੁਮਾਰ ॥ ੪ ॥ ੬੩੪ ॥ ੧੩੯੮ ॥ ਨਟਿ ਨਾਟਕ ਆਗਰ ਗੁਨ ਨਾਗਰ ਪਾਤ੍ਰ ਚਤੁਰ ਸੁਰੰਗ ॥ ਪਰੀ ਗੰਧ੍ਰਬੀ ਜੱਛ ਕਿੰਨਰਨੀ ਕਰਿ ਕਰਿ ਹਰਖ ਉਮੰਗ॥ ਸੁ ਮੁਖਿ ਸੁ ਲੋਚਨਿ ਪਰੀ ਪਦਮਨੀ ਪ੍ਰਗਟਤ ਜੋਤਿ ਅਨੰਗ ॥ ਚੰਚਲ ਚਤੁਰ ਚਾਰੁ ਚਿਤ੍ਰਿਤ ਸ੍ਰੀ ਚਪਲਾ ਚੰਦ੍ਰ ਬਰੰਗ ॥ ੫ ॥ ੬੩੫ ॥ ੧੩੯੯ ॥ ਬਿਸਨੁਪਦ ਮਲ੍ਹਾਰ ਭੈਰਉ ॥ ਅਲਪ ਬੈਸ ਨੌ ਜੋਬਨਿ ਸਖੀ ਰੀ ਕ੍ਰੀੜਤਿ ਕੇਲ ਉਮੰਗ ॥ ਕਚ ਕੁਚ ਕਮਲ ਬਰੁਨ ਦ੍ਰਿਗ ਚੰਚਲ ਮਦ ਮਤਿ

ਅਮਲ ਸੁਰੰਗ ॥ ਚਿਬੁਕ ਚਾਰ ਅੰਜਨ ਕਜਰਾਰੇ ਰਾਜਿਤ ਪ੍ਰਗਟ ਅਨੰਗ ॥ ਕਟਿ ਕੇਹਰ ਚੰਚਲ ਦ੍ਰਿਗ ਸਾਇਕ ਚੰਪਕ ਚਪਲ ਤੁਰੰਗ ॥ ੬ ॥ ੬੩੬ ॥ ੧੩੯੦ ॥ ਬਿਸਨੁਪਦ ਮਲ੍ਹਾਰ ॥ ਮਦਨ ਮਨੋਹਰ ਪਿਕ ਬਚ ਸੁੰਦਰਿ ਅਤਿ ਕੋਮਲ ਸਭਿ ਅੰਗ ॥ ਕਾਮ ਕਲੇਵਰ ਚੰਦ੍ਰ ਬਰਨ ਦੁਤਿ ਛਬਿ ਉੱਤਮ ਸਰਬੰਗ ॥ ਲਟ ਲਟ ਚਲਨ ਮਧੁਰ ਬਚ ਪਿਆਰੀ ਮਰਦਤ ਗਤਹ ਮਤੰਗ ॥ ਤਨ ਸੁਗੰਧ ਗੁੰਜਿਤ ਮਕਰੰਦਨ ਲੋਚਨ ਝਪਟ ਪਿਲੰਗ ॥ ੭ ॥ ੬੩੭ ॥ ੧੩੯੧ ॥ ਸੁਘਰ ਪ੍ਰਬੀਨ ਗਾਤ ਸੰਗੀਤੀ ਨ੍ਰਿਤ ਨਾਟਕ ਸਭਿ ਅੰਗ ॥ ਭ੍ਰਿਕੁਟਿ ਕੁਵੰਡ ਸਾਯਕ ਦ੍ਰਿਗ ਹਰਨੀ ਲੋਇਨ ਚਪਲ ਕੁਰੰਗ ॥ ਅਧਰ ਅਰੁਨ ਪੰਕਜ ਦੁਤਿ ਮੁੰਚਿਤ ਦਸਨਨ ਬਿਮਲ ਤਰੰਗ ॥ ਨਾਜ਼ਕ ਕਵਲ ਚਪਲ ਸਸਿ ਬਦਨੀ ਸਾਵਲ ਆਲਕ ਭੁਜੰਗ ॥ ੮ ॥ ੬੩੮ ॥ ੧੩੯੨ ॥ ਕਨਕ ਅਵਟ ਸਾਂਚੇ ਜਨ ਢਾਰੀ ਨਿਰਮਲ ਅਮਲ ਮਯੰਕ ॥ ਸਾਵਲਿ ਸੁਘਰ ਸੁਲੋਚਨਿ ਸਖੀ ਰੀ ਕੋਕਿਲ ਕੰਠ ਕਲੰਕ ॥ ਨਵਤਨ ਨਵਲ ਨਵੀਨ ਕੁਮਾਰੀ ਚਖੁ ਅੰਜਨ ਸੁਭ ਅੰਕ ॥ ਮਾਨ ਭਰੀ ਰਸਿ ਖਾਨਿ ਭਰੀ ਅਭਿਮਾਨ ਭਰੀ ਅਤਿ ਸੰਕ ॥ ੯ ॥ ੬੩੯ ॥ ੧੩੯੩ ॥ ਬਾਰਿ ਸੀ ਬੈਸ ਰਹਿਤ ਸਭਿ ਹੀ ਦਿਨ ਨਵਤਨ ਨਵਲ ਕਿਸੋਰ॥ ਮੰਦ ਹਾਸ ਦੁਤਿ ਹਾਸ ਕੁਮੁਦਨੀ ਬਿਗਸਤ ਚੰਦ ਚਕੋਰ ॥ ਭਾਗ ਭਰੀ ਸੁ ਸੁਹਾਗ ਭਰੀ ਅਨੁਰਾਗ ਭਰੀ ਚਿਤ ਚੋਰ ॥ ਹੇਰਿਤਿ ਭੂਖ ਤਜੇ ਤਨ ਕੀ ਸੁਧਿ ਭੂਲਤ ਚਿਤ੍ਵਨਿ ਠੌਰ ॥੧੦॥੬੪੦॥੧੩੯੪॥ ਪ੍ਰੀਤਿ ਕੀ ਰੀਤਿ ਭਲੀ ਬਿਧਿ ਜਾਨਤਿ ਨਟਿ ਨਾਟਕ ਰਸ ਰੀਤਿ ॥ ਸੀਲ ਸਨੇਹ ਨੇਹ ਗੁਰ ਭਗਤੀ ਹਰਿ ਪ੍ਰਤਿ ਰਾਖਤਿ ਪ੍ਰੀਤਿ ॥ ਅਲਪ ਬੈਸ ਦੁਤਿ ਕਰਿ ਛਬਿ ਨੂਤਨ ਰਤਿ ਮੂਰਤਿ ਅਨਭੀਤਿ ॥ ਮੀਨ ਮਰਾਲ ਮੋਰ ਕੋਕਿਲ ਪਿਕ ਮਨੁ ਹਰਨੀ ਸਭਿ ਚੀਤਿ

॥੧੧॥੬੪੧॥੧੩੯੫॥ ਸਜ ਸਜ ਹੀਰ ਚੀਰ ਅੰਗ ਅੰਗਨ ਪਹੁੰਚਤਿ ਭੀ ਹਰਿਦ੍ਵਾਰਿ ॥ ਉਤਸ਼ਵ ਹਰਖ ਬਿਨੋਦ ਮਯਨ ਮਨਿ ਗਾਵਤਿ ਮੰਗਲ ਚਾਰ ॥ ਪ੍ਰਾਪਤਿ ਭੀ ਅਪੱਸਰ ਗਨ ਸਭਿ ਹੀ ਇੰਦ੍ਰ ਸਭਾ ਦਰਬਾਰਿ ॥ ਬੰਦਨ ਕਰਤਿ ਬਿਜਜ ਬਿਨਤੀ ਲਖ ਹਰਿ ਪਦ ਬਾਰੰਬਾਰਿ ॥੧੨॥੬੪੨॥੧੩੯੬॥ ਦੈ ਦੈ ਮਾਨ ਸਭਨ ਦਈ ਆਗਜਾ ਸਾਜ ਸਮਾਜ ਸੁਧਾਰਹਿ ॥ ਉਰਵਸਿ ਆਦਿ ਅਪੱਛਰ ਸੁਨਿ ਸੁਨਿ ਕਰਤਿ ਸਭਹਿ ਜੈਕਾਰਹਿ ॥ ਧਨਜ ਭਾਗ ਸ੍ਵਾਮੀ ਅਛਰਨ ਕੇ ਪ੍ਰਭੁ ਪ੍ਰਸਾਦਿ ਦਰਸਾਰਹਿ॥ ਅਵਿਲੋਕਨ ਚਰਨਾਰਬਿੰਦ ਭਜੋ ਮਹਾਂ ਪ੍ਰਭੂ ਕਰਤਾਰਹਿ ॥ ੧੩ ॥ ੬੪੩ ॥ ੧੩੯੭॥ ਬਿਸਨੁਪਦ ਮਲ੍ਹਾਰ ਰੰਭਾਉ ਵਾਚ ॥ ਜਿਹ ਦਰਸਨ ਹਿਤੁ ਸੁਰ ਮੁਨਿ ਧਜਾਵਤ ਸੇਖ਼ ਸਿੱਧ ਜੋਗਿੰਦ੍ਰਾ ॥ ਜੋਗੀ ਜਤੀ ਤਪੀ ਖਟ ਦਰਸਨ ਰਿਖਿ ਨਾਰਦ ਰਵਿ ਚੰਦ੍ਰਾ ॥ ਅੰਸਧਾਰ ਨ੍ਰਿਪਤਿ ਬਡ ਜੋਧੇ ਗ੍ਰਹ ਤਜਿ ਬਾਸਿ ਭੇ ਕੰਦ੍ਰਾ ॥ ਸਾਧਿਕ ਬ੍ਰਤੀ ਤਪਸਜਾ ਸਾਧਿਤ ਦੂਰਤ ਦੁਰੰਤ ਜਨਿੰਦ੍ਰਾ ॥੧੪॥੬੪੪॥੧੩੯੮॥ ਉਰਵਸ਼ਿਉ ਵਾਚ ॥ ਧਰਤਿ ਧਜਾਨ ਕਲਪੰ ਪ੍ਰਯੰਤੰ ਪ੍ਰਤਿ ਦਿਨ ਰਤਨ ਫ਼ਨੀਸਾ ॥ ਭਸਮ ਮਸਾਨ ਮਲਤ ਸਭਿ ਅੰਗਨ ਅਲਪ ਅਹਾਰ ਜੋਗੀਸਾ ॥ ਹਾਰ ਪਰੈ ਕਿਨਹੂੰ ਨਹਿ ਪਾਯੋ ਬਿਅੰਤ ਪੁਰਖੁ ਜਗਦੀਸਾ ॥ ਸੋ ਪਦ ਕੰਜ ਪ੍ਰਗਟ ਭਜੇ ਦਰਸਨ ਅਘਨਾਸਨ ਅਤਿਥੀਸਾ ॥੧੫॥੬੪੫॥੧੩੯੯॥ ਸੁਨਿ ਬਚ ਸ੍ਰਵਣ ਸਭੀ ਹਰਖਾਨੇ ਨਿਜ ਨਿਜ ਸਾਜ ਮਿਲਾਵਤ ॥ ਰਾਸਿ ਮੰਡਲੀ ਸਭਾ ਜੋਰ ਕਰਿ ਜੈ ਜੈ ਕਾਰ ਬੁਲਾਵਤ ॥ ਸਾਜ ਸਮਾਜ ਸਕਲ ਆਖਾਰਨਿ ਗੰਧ੍ਰਬ ਜੱਛ ਬਜਾਵਤ ॥ ਪਾਤ੍ਰ ਸੁਘਰਿ ਚਤੁਰ ਨਟਿ ਨਾਟਕ ਮਧੁਰ ਧੁਰ ਧੁਨਿ ਗਾਵਤ ॥੧੬॥੬੪੬॥੧੪੦੦॥ ਲੈ ਲੈ ਸਾਜ ਸਮਾਜ ਬਰੰਗਨ ਤਾਲ ਤੰਬੂਰ ਮ੍ਰਿਦੰਗਨ ॥ ਬੀਨ ਰਬਾਬ ਬਾਂਸੁਰੀ ਖੰਜਰੀ ਤਬਲਾ ਢੋਲ

ਮੁਚੰਗਨ ॥ ਕਰਤਾਲ ਸਾਰੰਗੀ ਬੇਨੁ ਪਖਾਵਜ ਘੁੰਘਰੂ ਬੈਨ ਉਮੰਗਨ ॥ ਜਲ ਤਰੰਗ ਡਫ ਝਾਂਝ ਨਫੀਰੀ ਬਾਜਤ ਗਾਨ ਬਰੰਗਨ ॥ ੧੭ ॥ ੬੪੭ ॥ ੧੪੦੧ ॥ ਮਿਲਤ ਸਾਜ ਧੁਨਿ ਉਠਤ ਬਿਲਾਵਲਿ ਰਾਗ ਰਾਗਨੀ ਜੇਤੇ ॥ ਇੰਦ੍ਰ ਸਭਾ ਸੁਰ ਸਕਲ ਇਕਤ੍ਰੰ ਚਤੁਰਾਨਨ ਬ੍ਰਿਖ ਕੇਤੇ ॥ ਰਿਖਿ ਨਾਰਦ ਸਾਰਦ ਸ੍ਰੀ ਪਦਮਾ ਉਮਾ ਗਨੇਸ਼ ਸਮੇਤੇ ॥ ਸ੍ਵਾਮਿ ਕਾਰਤਿਕ ਬਰੁਨ ਕੁਬੇਰ ਧਰਮ ਰਾਜ ਜਮ ਏਤੇ ॥ ੧੮ ॥ ੬੪੮ ॥ ੧੪੦੨ ॥ ਹਰਿਜਨ ਭਗਤਿ ਸਾਧੂ ਬ੍ਰਹਮ ਗਜਾਨੀ ਸੰਤ ਸਮਾਜ ਇਕਤ੍ਰਾ॥ ਰਵਿ ਸਸਿ ਪੱਛਨ ਬਨੀ ਬੈਸੰਤਰ ਛਪਨ ਕੋਟਿ ਘਨ ਪੁਤ੍ਰਾ ॥ ਜਲਧਰ ਜਲ ਪਤਿ ਖਗ ਪਤਿ ਨੰਦੰ ਰੰਭਾ ਰਾਉ ਨਖਜਤ੍ਰਾ ॥ ਗਨ ਗੰਧ੍ਰਬ ਕਿੰਨਰ ਜਛ ਅਪੱਛਰ ਦੇਵ ਬਧੂਨ ਬਚਿਤ੍ਰਾ ॥੧੯॥੬੪੯॥੧੪੦੩॥ ਬਿਸਨੁਪਦ ਮਲ੍ਹਾਰ ॥ ਮੂਖਕ ਮਯੂਰ ਸਿੰਘ ਗਜ ਬਾਹਨ ਸਜਾਮ ਕਰਨ ਮ੍ਰਿਗ ਆਦਿਕ ॥ ਨਵ ਗ੍ਰਿਹ ਚਿਤ੍ਰ ਗੁਪਤ ਜਤਿ ਜੋਗੀ ਸਨਕ ਸਨੰਦ ਸਿਧ ਸਾਧਿਕ ॥ ਪਸੁ ਪੰਛੀ ਹੂਰਨ ਰੁਹ ਆਨੀ ਮੋਹਨੀਆ ਬਿਬੁਧਾਦਿਕ ॥ ਅੰਸਧਾਰ ਭੂਪਤਿ ਪਰਾਕ੍ਰਮੀ ਦੇਵ ਰਾਟ ਔ ਬਾਸੁਕਿ ॥੨੦॥੬੫੦॥੧੪੦੪॥ ਸਕਲ ਸਮਿਗ੍ਰੀ ਪਰਜਾ ਜੇਤੀ ਸੁਰ ਨਰ ਸਬੈ ਹਜ਼ੂਰੰ ॥ ਭੈਰਵ ਭੂਤ ਪਿਸਾਚ ਡਾਕਨੀ ਖੰਕਾਲੀ ਕਲ ਕੂਰੰ ॥ ਬਿਬੁਧਾਂਤਕ ਬੈਤਾਲ ਜੱਖਣੀ ਸੰਖਨਿ ਡੀਰ ਬਿਸੂਰੰ ॥ ਕੰਕ ਬੰਕ ਜਮਦੰਤ ਅਘੋਰੀ ਜੋਗਨਿ ਜੁੱਥ ਕਰੂਰੰ ॥ ੨੧ ॥ ੬੫੧ ॥ ੧੪੦੫ ॥ ਕਾਕ ਕਰਾਲ ਕੰਕ ਜਮ ਜਖਨ ਕਾਂਕ ਮਸਾਨ ਭਣੰਗੀ ॥ ਨਿਜ ਨਿਜ ਠੌਰ ਸਭੈ ਨਿਜ ਪਦਵੀ ਸਭਾ ਮਾਝ ਇਕੰਗੀ ॥ ਰਾਜ ਨੀਤਿ ਬਿਵਹਾਰ ਸਰਨ ਜੁਤ ਮਿਨਹ ਮਿਨਹ ਸਭ ਅੰਗੀ ॥ ਪ੍ਰਿਥਕ ਪ੍ਰਿਥਕ ਨਿਜ ਨਿਜ ਪਦਵੀ ਸਭਿ ਅਦਬ ਅਦਾਬ ਪ੍ਰਸੰਗੀ ॥ ੨੨ ॥ ੬੫੨ ॥ ੧੪੦੬ ॥ ਬਿਸਨੁਪਦ ਮਲ੍ਹਾਰ ॥ ਏਕ ਪਾਵ ਠਾਢੈ

ਕੰਪਤਿ ਸਭਿ ਭੂਤ ਬੈਤਾਲ ਭੜੰਗੀ ॥ ਦੋ ਕਰ ਜੋਰ ਨਿੰਮ੍ਰ ਪਦ ਲੀਨਾ ਹਰਿ ਜਨ ਹਰਿ ਸਤ ਸੰਗੀ ॥ ਰਿਖਿ ਮੁਨਿ ਛੇ ਦਰਸਨ ਜਤਿ ਜੋਗੀ ਧਜਾਨ ਸਮਾਧਿ ਇਕੰਗੀ ॥ ਕਾਲਿ ਕਰਾਲ ਜੋਗਨੀ ਜਮ ਗਨ ਖੰਕਾਲੀ ਕਲਿ ਚੰਗੀ ॥ ੨੩ ॥ ੬੫੩ ॥ ੧੪੦੭ ॥ ਠਾਂਢੇਂ ਮਹਾਂ ਭੂਪ ਪਦ ਨਿਰਖਤ ਨਿਜ ਨਿਜ ਠੌਰ ਅਨੰਗੀ ॥ ਰਤਨ ਸਿੰਘਾਸਨਿ ਪੁਹਪਕ ਬੈਠੇ ਰਾਜਿਵ ਨਜਨ ਅਸੰਗੀ ॥ ਚਤੁਰਾਨਨ ਸੰਕਰ ਦੁਹੂੰ ਪਾਸਨ ਏਕ ਰੂਪ ਤ੍ਰਿਭੰਗੀ ॥ ਲਛਮੀ ਉਮਾ ਬਾਮ ਦਿਸ ਰਾਜਿਤ ਬ੍ਰਹਮਾਨੀ ਅਰਧੰਗੀ ॥ ਮੋਰ ਮੁਕਟ ਪੰਨਗ ਮੌਰੀ ਸਿਰ ਹੰਸ ਪੇਚ ਕਾਲੰਗੀ ॥ ਚਕ੍ਰ ਤ੍ਰਿਸੂਲ ਪਿਨਾਕ ਪੁਸਤਕ ਕਰ ਗਦਾ ਸੰਖ ਪਦਮੰਗੀ ॥ ੧ ॥ ਰਹਾਉ ॥ ੨੪ ॥ ੬੫੪ ॥ ੧੪੦੮ ॥ ਧ੍ਰਿਤ ਕੁੰਡਲ ਸੁੰਦਰਿ ਮੁਕਤਾਹਲਿ ਸ੍ਰਵਨਨ ਮਾਹਿ ਬਿਰਾਜੈ ॥ ਜਟਾ ਗੰਗ ਸਿਰ ਊਪਰਿ ਸੋਹੈ ਨਾਭ ਕਮਲ ਪਦ ਰਾਜੈ ॥ ਸ੍ਵੇਤੰਬਰ ਪੀਤੰਬਰ ਕਾਛੈ ਬਾਘੰਬਰ ਕਟਿ ਛਾਜੈ ॥ ਤਿਲੋਚਨਿ ਦ੍ਰਿਗ ਅਸ੍ਟ ਦੁਨੇਤ੍ਰ ਤ੍ਰਿਭੰਗੀ ਬਪੁ ਛਾਜੈ ॥ ੨੫ ॥੬੫੫॥੧੪੦੯॥ ਬਿਸਨੁਪਦ ਮਲ੍ਹਾਰ ॥ ਰੁੰਡ ਮਾਲ ਬਨਮਾਲ ਸੁਹਾਵਨਿ ਨਾਗ ਹਾਰ ਬਨਮਾਲਾ ॥ ਹੰਸਾਸਨਿ ਕਮਲਾਸਨਿ ਮਾਧੋ ਬ੍ਰਿਖਭਾਸਨਿ ਗੋਪਾਲਾ ॥ ਖਗ ਆਸਨਿ ਪਸੁ ਆਸਨਿ ਮਿਸ੍ਰਤ ਤ੍ਰਿਭੰਗੀ ਦਜਾਲਾ ॥ ਗਰੁੜਾਸਨਿ ਪਦਮਾਸਨਿ ਬੈਠੇ ਸਿੰਘਾਸਨਿ ਗੋਪਾਲਾ ॥ ੨੬ ॥ ੬੫੬ ॥ ੧੪੧੦ ॥ ਗ਼ੌਰ ਅੰਗ ਦੁਤਿ ਅੰਗ ਬਿਰਾਜਿਤ ਚੰਦ੍ਰ ਬਦਨ ਅਭਿਰਾਮਾ ॥ ਏਕ ਦੁ ਭੁਜ ਅਸ੍ਟ ਭੁਜ ਚਤੁਰ ਭੁਜ ਅਰਧੰਗੀ ਆਕਾਮਾ ॥ ਦੇਖ ਦਰਸ ਸੁਰ ਨਰ ਬਲਿ ਜਾਵਤ ਕ੍ਰਿਪਾ ਸਿੰਧੁ ਸੁਖ ਧਾਮਾ ॥ ਦਰਸ਼ਨ ਦੇਖ ਸਭੀ ਬਲਿਹਾਰੀ ਤ੍ਰਿਭੰਗੀ ਜੁਤਿ ਬਾਮਾ ॥ ੨੭ ॥ ੬੫੭ ॥ ੧੪੧੧ ॥ ਭਾਲ ਤਿਲਕ ਕੁੰਕਮ ਸ੍ਰੀ ਖੰਡੀ

ਬਿਸ੍ਰ ਬਿਭੂਤਿ ਬਿਰਾਜੈ ॥ ਕਿੰਕੁਰਿ ਬੀਨ ਪੰਚ ਜਨਜ ਗਰਜਤ ਸੁਨਿ ਧੁਨਿ ਭ੍ਰਮ ਭਜ ਭਾਜੈ ॥ ਧਨਜ ਭਾਗਿ ਸੁਰ ਪਤਿ ਕੋ ਗਨੀਯੈ ਜਿਹ ਗ੍ਰਿਹ ਸਕਲ ਸਮਾਜੈ ॥ ਜੋਤਿ ਪ੍ਰਕਾਸ਼ ਨੇਤ੍ਰ ਪ੍ਰਭੁ ਰਵਿ ਸਸਿ ਮਸ੍ਤਕ ਪ੍ਰਭਾ ਬਿਰਾਜੈ ॥ ਪੰਚ ਬਕਤ੍ਰ ਚਤੁਰ ਏਕਾਕੀ ਮੁਖਿ ਮੰਡਲ ਛਬਿ ਛਾਜੈ ॥ ਤ੍ਰਿਭਵਨ ਨਾਥ ਤ੍ਰਿਦੇਵ ਤ੍ਰਿਭੰਗੀ ਓਅੰਕਾਰ ਧੁਨਿ ਗਾਜੈ ॥ ੧ ॥ ਰਹਾਉ ॥ ੨੮ ॥ ੬੫੮ ॥ ੧੪੧੨ ॥ ਗਨਪਤਿ ਸ੍ਵਾਮਿ ਕਾਰਤਿਕ ਬਾਚਤ ਗੀਤਾ ਨਿਗਮ ਹਜ਼ੂਰੰ ॥ ਬਾਸਵ ਛਤ੍ਰ ਢੁਰਾਵਤ ਪ੍ਰਭੁ ਕਹ ਫਨਿ ਸਹੰਸ੍ਰ ਛਤ੍ਰ ਢੂਰੰ ॥ ਸਚੀ ਢੁਰਾਵਤਿ ਚਾਮਰ ਮੁਕਤਾ ਵੇਦ ਧੁਨਿ ਜੁਤਿ ਹੂਰੰ ॥ ਕਰਤਿ ਦੇਵ ਫੂਲਨ ਕੀ ਬਰਖਾ ਬਰਸਤ ਅੰਮ੍ਰਿਤ ਨੂਰੰ ॥ ੨੯ ॥ ੬੫੯ ॥ ੧੪੧੩ ॥ ਨਾਰਦ ਸਾਰਦ ਕਰਤਿ ਖਵਾਸੀ ਕਮਲਾ ਚਰਨ ਧਜਾਵਤਿ ॥ ਸੰਤ ਭਗਤਿ ਆਰਾਧਤਿ ਪੂਜਤਿ ਬਾਰੰਬਾਰ ਮਨਾਵਤਿ ॥ ਕਿੰਨਰ ਜੱਛ ਬਰੰਗਨਿ ਗੰਧ੍ਰਬ ਗਾਵਤਿ ਨਾਦ ਬਜਾਵਤਿ ॥ ਹੂਰ ਪਰੀ ਅਪੱਸਰ ਨਟਿ ਨ੍ਰਿਤਤਿ ਬਹੁ ਬਹੁ ਭਾਵ ਬਨਾਵਤਿ ॥੩੦॥ ੬੬੦ ॥ ੧੪੧੪ ॥ ਨਟਿ ਨਾਗਰਿ ਰੰਭਾ ਉਰਵਸਿ ਜੁਤਿ ਨ੍ਰਿਤਤਿ ਭਾਥਜ ਤਾਲੰ ॥ ਅਪੱਸਰ ਪਰੀ ਬਰੰਗਨਿ ਹੂਰਨ ਗਾਨ ਸੰਗੀਤਿ ਰਸਾਲੰ ॥ ਹਾਵੰ ਭਾਵ ਦਾਵ ਬਹੁਤੇਰੇ ਸਾਨਤ ਸੈਨ ਬਿਸਾਲੰ ॥ ਝੂਮਰ ਨਟਿ ਵਰਿ ਮਕਰੀ ਸਕਰੀ ਮਿਲ ਮਿਲ ਬਾਲਿ ਗੁਪਾਲੰ ॥੩੧॥੬੬੧॥੧੪੧੫ ॥ ਸੰਗੀਤ ਸਾਰ ਨ੍ਰਿਤਤਿ ਨਟਿ ਨਾਗਰਿ ਤਾਥਜ ਤਾਥਜ ਤਾਲੰ ॥ ਝੂਮਰ ਨਚਤਿ ਬਰੰਗਨਿ ਅਪੱਸਰ ਹਿਲ ਮਿਲ ਬਾਲਿ ਗੁਪਾਲੰ ॥ ਸਖੀ ਸਜਾਨੀ ਸੁਰਜਨਿ ਗੁਨਿ ਜਨ ਗਾਵਤਿ ਸਬਦ ਰਸਾਲੰ ॥ ਪੇਖ ਪੇਖ ਦਰਸਨ ਜਗ ਜੀਵਨਿ ਹੋਤਿ ਪਵਿਤ੍ਰ ਨਿਹਾਲੰ ॥ ੩੨ ॥ ੬੬੨ ॥ ੧੪੧੬ ॥ ਪਰਮ ਪੁਨੀਤਿ ਪਰਮ ਸੁਚਿ ਪਾਵਨ ਪਰਮੇਸ੍ਵਰ ਪੂਨ ਪਾਲੰ ॥ ਪਾਰ ਬ੍ਰਹਮ ਪੁਰਖੋਤਮ ਪੂਰਨ ਪੂਰਨ ਬ੍ਰਹਮ ਗੁਪਾਲੰ॥

ਕਮਲ ਨੇਤ੍ਰ ਕੇਸਵ ਨਾਰਾਜਨ ਨੀਲ ਕੰਠ ਅਨਕਾਲੰ ॥ ਮਧੁ ਸੂਦਨ ਮਕਸੂਦਨ ਜੈ ਜੈ ਪਾਵਨ ਕਰਤ ਨਿਹਾਲੰ ॥ ੩੩ ॥ ੬੬੩ ॥ ੧੪੧੭ ॥ ਹੋਤੁ ਅਨਾਹਦ ਉਤਸ਼ਵ ਮੰਗਲ ਰੁਨ ਝੁਨ ਸਾਰ ਸੰਗੀਤੀ॥ ਰਾਸਿ ਮੰਡਲ ਰਾਜਨ ਕੀ ਲੀਲਾ ਸਭਾ ਮਾਝ ਸੁਖ ਰੀਤੀ ॥ ਅਖਾਰ ਮੰਡਲੀ ਰਾਸਿ ਅਛਰਨ ਦਸਕ ਔਤਾਰ ਪੁਨੀਤੀ ॥ ਬਨ ਬਨ ਰੂਪ ਲੀਲਾ ਮੰਗਲ ਕਰ ਪਾਵਨ ਪਰਮ ਪਰੀਤੀ ॥੩੪॥੬੬੪॥੧੪੧੮॥ ਮਤਸ ਰੂਪ ਕੇਤੀ ਬਨ ਆਵਤਿ ਕੂਰਮ ਬਰਾਹ ਨਰ ਸਿੰਘੀ ॥ ਬਾਵਨ ਪਰਸਰਾਮ ਸ੍ਰੀ ਰਾਮਾ ਕ੍ਰਿਸਨੰ ਰੂਪ ਅਨੰਘੀ ॥ ਬੋਧ ਰੂਪ ਦਾਨਵ ਖਲ ਮਰਦਨ ਨਿਹਕਲੰਕ ਕਲ ਜੰਘੀ ॥ ਹੋਤ ਬਿਲਾਸ ਮੋਦੁ ਮ੍ਰਿਦੁ ਮੰਗਲ ਜੈ ਜੈ ਕਾਰ ਉਮੰਘੀ ॥ ੩੫ ॥ ੬੬੫ ॥ ੧੪੧੯ ॥ ਕਰਤਿ ਕਲੋਲ ਗਾਨ ਕੰਤੂਹਲਿ ਹਰਖ ਬਿਸਾਲ ਬਿਲਾਵਲਿ ॥ ਆਨੰਦ ਉਰਿ ਨ ਸਮਝ ਨਿਰਖ ਤਬ ਕਰਤਿ ਬਿਨੋਦ ਕੁਲਾਹਲਿ ॥ ਗੁਨ ਜਨ ਗੁਨੀ ਪ੍ਰਗਟ ਜਨੁ ਨਿਜ ਨਿਜ ਹੋਤ ਆਨੰਦ ਉਲਾਹਲਿ ॥ ਝੂਲਾ ਛੰਦ ਕਬਿੱਤ ਬਿਸਨੁ ਪਦ ਰਚਿ ਰਚਿ ਪਰਮ ਸੁਖਾਹਲਿ ॥੩੬॥੬੬੬॥੧੪੨੦॥ ਬਿਸਨੁਪਦੰ ਕਾਫ਼ੀ ਅਸਤੋਤ੍ਰੰ ਕੀਲੰ ਕਵਚ ਉਚਾਰਤ ॥ ਕਰਖਾ ਵਾਰ ਕਬਿੱਤ ਜੁਝਾਊ ਮਾਰੂ ਰਾਗ ਸੁਧਾਰਤ ॥ ਬਿਬਿਧ ਰਾਗ ਰਾਗਨਿ ਬਹੁ ਨਾਦਨ ਗਾਵਤ ਸੁਘਰ ਬਜਾਵਤ ॥ ਪ੍ਰਿਥਕ ਪ੍ਰਿਥਕ ਰਾਗਨ ਨਾਦਨ ਜੁਤਿ ਤਿਨ ਕੇ ਨਾਮ ਸੁਨਾਵਤ ॥ ੩੭ ॥ ੬੬੭ ॥ ੧੪੨੧ ॥ ਕਥਿਕ ਕਲਾਵਤ ਭਾਂਡ ਭਗਤੀਜੇ ਕਰਿ ਕਰਿ ਸ੍ਵਾਂਗ ਦਿਖਾਵਤ ॥ ਸ੍ਵਾਂਗੀ ਸੂਤ੍ਰ ਧਾਰ ਇੰਦ੍ਰਜਾਲੀ ਮਾਯਾ ਮੋਹ ਬਢਾਵਤ ॥ ਭੂਮਿ ਡੂਮਨੀ ਭਾਟ ਮਿਰਾਸੀ ਨਾਨਾ ਸ੍ਵਾਂਗ ਬਨਾਵਤ ॥ ਰਾਜ ਰੀਤਿ ਨਕਲੈਂ ਬਹੁਤੇਰੀ ਹਾਸੀ ਬਿਬਿਧ ਸੁਨਾਵਤ ॥੩੮॥੬੬੮॥੧੪੨੨॥ ਬਿਸਨੁਪਦ ਮਲ੍ਹਾਰ ਕਬਜੋ ਬਾਚ ॥ ਆਗੈ ਕਥਾ ਅਵਰ ਪਰਗਾਸੋ ਸੁਨਹੁ

ਸੰਤ ਸੁਰ ਗਜਾਨੀ ॥ ਨ੍ਰਿਤ ਸੰਗੀਤ ਗਾਨ ਉਤਸਵ ਹਰਿ ਬਾਸਵ ਪੁਰ ਰਜਧਾਨੀ ॥ ਉਤਸਵ ਮੰਗਲ ਚਾਰ ਸੁਹਾਵਨਿ ਗਾਨ ਸੰਗੀਤ ਤਲਾਨੀ ॥ ਜਿਹ ਬਿਧਿ ਨ੍ਰਿਤ ਅਛਰਨ ਕੀਨਾ ਸੁਨਹੁ ਸੰਤ ਪ੍ਰਧਾਨੀ ॥੩੯॥ ੬੬੯ ॥ ੧੪੨੩ ॥ ਬਿਸਨੁਪਦ ਮਲ੍ਹਾਰ ਸੰਗੀਤੀ ਅਥ ਸੰਗੀਤ ਸਾਰ ਕਥਤੇ ॥ ਧਾਗੜਦੀ ਧ੍ਰਮ ਧ੍ਰਿਗ ਤਾਂਗ ਦਾਗੜ ਦੀ ਦਿਮ ਦਿਰਨਾ ॥ ਬਾਗੜਦੀ ਬਿਰਕਤੈਂ ਬਾਂਗ ਤਾਗੜਦੀ ਤੁਮ ਤੁਮ ਤੁਮ ਤਿਰਨਾ ॥ ਦਾਗੜਦੀ ਦੈ ਦੈ ਤਾਲ ਘਾਘੜਦੀ ਘੁਮ ਘਿਰਨਾ ॥ ਦਾਗੜਦੀ ਦੁਮ ਦੁਮ ਦੀਮ ਬਾਗੜਦੀ ਬਿਰਕਤ ਬਿਰਨਾ ॥ ਤਦ੍ਰ ਦਾਨੀ ਦਾਨੀ ਤੁਮ ਦਾਨੀ ਤਲਲ ਤੁਮ ਦਿਰਨਾ ॥ ੧ ॥ ਰਹਾਉ ॥੧॥੪੦॥੬੭੦॥੧੪੨੪॥ ਬਿਸਨੁਪਦ ਮਲ੍ਹਾਰ ਸੰਗੀਤ ਤਲਾਣਾ ॥ ਡਾਗੜਦੀਂ ਡਹ ਡਹ ਨਾਦ ਢਾਗੜਦੀ ਢੋਲ ਢਮੱਕੈ ॥ ਧਾਗੜਦੀ ਧੁਕ ਧੁਕ ਕਰਤ ਦਾਗੜਦੀ ਦੱਮ ਦੱਮ ਦਮੱਕੈ ॥ ਲਾਗੜਦੀ ਲਹ ਲਹ ਜੋਤਿ ਮਾਗੜਦੀ ਮਨਿ ਗਨ ਝਮੱਕੈ ॥ ਝਾਗੜਦੀ ਝਿਮ ਝਿਮ ਝਾਂਝ ਚਾਗੜਦੀ ਚਾਤੁਰ ਚਮੱਕੈ ॥ ੨ ॥ ੪੧ ॥ ੬੭੧ ॥ ੧੪੨੫ ॥ ਛਾਗੜਦੀ ਛਿਨ ਛਿਨ ਛੈਨ ਡਾਗੜਦੀ ਡਵਰੂ ਡੱਮ ਡੱਮ ॥ ਥਾਗੜਦੀ ਦੈ ਦੈ ਥਾਪ ਢਾਗੜਦੀ ਢਕੈ ਢੋਲਕ ਢੱਮ ਢੱਮ ॥ ਤਾਗੜਦੀ ਤੁਨ ਤੁਨ ਤਾਲ ਝਾਗੜਦੀ ਝੂਮਕ ਝੁੱਮ ਝੁੱਮ ॥ ਚਾਗੜਦੀ ਚਿਰੁ ਕਰੁ ਰਾਜ ਜਾਗੜਦੀ ਜੁਗ ਜੁਗ ਤੁਮ ਤੁਮ ॥੩॥੪੨॥੬੭੨॥੧੪੨੬॥ ਬਿਸਨੁਪਦ ਮਲ੍ਹਾਰ ਸੰਗੀਤ ਤਲਾਣਾ ॥ ਨਾਗੜਦੀ ਨਾਦ ਅਨੇਕ ਬਾਗੜਦੀ ਬਾਜੈ ਰੁਨ ਝੁਨ ॥ ਹਾਗੜਦੀ ਹਰਖਤ ਹੂਰ ਜਾਗੜਦੀ ਜੈ ਜੈ ਸੁਰ ਮੁਨਿ ॥ ਠਾਗੜਦੀ ਠਠਕਤ ਠੌਰ ਧਾਗੜਦੀ ਧੁਨਿ ਸੁਨਿ ਸੁਨਿ ॥ ਮਾਗੜਦੀ ਮੰਗਲ ਚਾਰ ਕਰਤ ਸੁਰ ਜੈ ਜੈ ਪੁਨ ਪੁਨ ॥੪॥੪੩॥੬੭੩॥੧੪੨੭॥ ਨਾਗੜਦੀ ਨ੍ਰਿਤਤਿ ਹੂਰ ਪਾਗੜਦੀ ਪਰੀ ਬਰੰਗਨਿ ॥ ਤਾਗੜਦੀ

ਤਬਲਾ ਬਜਤ ਮਾਗੜਦੀ ਮੁਰਜ ਮੁਚੰਗਨ ॥ ਗਾਗੜਦੀ ਗੰਧ੍ਰਬ ਗਾਨ ਤਾਗੜਦੀ ਤਾਨ ਤਰੰਗਨ ॥ ਮਾਗੜਦੀ ਮਿਲਾਵਤਿ ਸਾਜ਼ ਉਠਤਿ ਧੁਨਿ ਬੀਨ ਉਪੰਗਨ ॥ ੫ ॥ ੪੪ ॥ ੬੭੪ ॥ ੧੪੨੮ ॥ ਢਾਗੜਦੀ ਢਮਕਤ ਢੋਲ ਬਾਗੜਦੀ ਬੀਨ ਬਜਾਵੈ ॥ ਨਾਗੜਦੀ ਨਾਇ ਨਫ਼ੀਰ ਤਾਗੜਦੀ ਤਾਲ ਸੁਨਾਵੈ ॥ ਗਾਗੜਦੀ ਗੰਧ੍ਰਬ ਗਾਨ ਪਾਗੜਦੀ ਪਰੀ ਨਚਾਵੈ ॥ ਝਾਗੜਦੀ ਰੁਨ ਝੁਨ ਝਾਂਝ ਡਾਗੜਦੀ ਡੌਰੂ ਡੱਮ ਵਾਵੈ ॥ ੬ ॥ ੪੫ ॥ ੬੭੫ ॥ ੧੪੨੯ ॥ ਛਕਾ ੧ ॥ ਬਿਸਨੁਪਦ ਮਲ੍ਹਾਰ ਸੰਗੀਤ ਤਲਾਣਾ ॥ ਥਾਗੜਦੀ ਥਿਰਕਤਿ ਹੂਰ ਤਾਗੜਦੀ ਤਾਥਜ ਤਾਥਜ ॥ ਉਆਗੜਦੀ ਉਰਵਸਿ ਨ੍ਰਿਤ ਰਾਗੜਦੀ ਰੰਭਾ ਸਾਥਜ ॥ ਸਾਗੜਦੀ ਸਾਇਰ ਸੁਘਰਨ ਗਾਗੜਦੀ ਗੁਨਿ ਜਨ ਗਾਥੈ ॥ ਬਾਗੜਦੀ ਬਿਸਨੁ ਦਰਬਾਰਿ ਸਭਿ ਹੀ ਨਾਵਤ ਮਾਥੈ ॥ ੧ ॥ ੭ ॥ ੪੬ ॥ ੬੭੬ ॥ ੧੪੩੦ ॥ ਜਾਗੜਦੀ ਜੈ ਜੈ ਕਰਤਿ ਸਾਗੜਦੀ ਸੁਰ ਮੁਨਿ ਸਭਿ ਹੀ ॥ ਦਾਗੜਦੀ ਦਰਸ਼ਨ ਕਰਤ ਚਾਗੜਦੀ ਚਾਰ ਪਦਾਰਥ ਲਭਿ ਹੀ ॥ ਬਾਗੜਦੀ ਬਾਜਤ ਬੀਨ ਰਾਗੜਦੀ ਰੰਭਾ ਫਰਹੀ ॥ ਮਾਗੜਦੀ ਮੰਗਲ ਚਾਰ ਸੁਰਨ ਜੁਤਿ ਬਾਸਵ ਕਰ ਹੀ ॥ ੨ ॥ ੮ ॥ ੪੭ ॥ ੬੭੭ ॥ ੧੪੩੧ ॥ ਉਆਗੜਦੀ ਹੋਤ ਉਛਾਹ ਹਾਗੜਦੀ ਹੂਰ ਹਰਖੈ ॥ ਰਾਗੜਦੀ ਰੁਨਝੁਨਕਾਰ ਪਾਗੜਦੀ ਪੁਹਪ ਬਰਖੈ ॥ ਸਾਗੜਦੀ ਸਭਾ ਮਝਾਰ ਗੁਨੀ ਜਨ ਗੁਨ ਕਉ ਪਰਖੈ ॥ ਲਾਗੜਦੀ ਲੀਲਾ ਪੇਖ ਦਾਗੜਦੀ ਦੇਵ ਸਰਖੈ ॥ ੩ ॥੯॥ ੪੮ ॥ ੬੭੮ ॥ ੧੪੩੨ ॥ ਬਿਸਨੁਪਦ ਮਲ੍ਹਾਰ ਸੰਗੀਤ ਤਲਾਣਾ ॥ ਬਾਗੜਦੀ ਹੋਤ ਬਧਾਵ ਦਾਗੜਦੀ ਦੇਤ ਮੁਮਾਰਖ ॥ ਦਾਗੜਦੀ ਦੋਨੋ ਲੋਕ ਸਕਲ ਹਰਿਜਨ ਸਾਰਖ ॥ ਧਾਗੜਦੀ ਧਨਜ ਤ੍ਰੂ ਭਾਗ ਮਾਗੜਦੀ ਮਘਵਾ ਕ੍ਰਿਤਾਰਥ ॥ ਤਾਗੜਦੀ ਤ੍ਰੂ ਪ੍ਰਸਾਦਿ ਦਰਸ ਭਵ ਜਨਮ ਸਕਾਰਥ

॥੪॥੧੦॥੪੯॥ ੬੭੯ ॥ ੧੪੩੩ ॥ ਹਾਗੜਦੀ ਹੋਤ ਨਿਹਾਲ ਦਰਸ ਕਰ ਤ੍ਰਿਭਵਨ ਪਤਿ ਹੀ ॥ ਗਾਗੜਦੀ ਗੀਤਾ ਆਦਿ ਨਿਗਮ ਧੁਨਿ ਪਢਤ ਸੁਮਤਿ ਹੀ ॥ ਗਾਗੜਦੀ ਕੀਰਤਨਿ ਗਾਨ ਕਰਤਿ ਨਾਰਦੀ ਭਗਤਿ ਹੀ ॥ ਬਾਗੜਦੀ ਬਲਿਬਲਿ ਜਾਤ ਪਾਵਤ ਸੁਰ ਮੋਛ ਮੁਕਤਿ ਹੀ ॥ ੫ ॥ ੧੧ ॥੫੦॥ ੬੮੦ ॥ ੧੪੩੪ ॥ ਆਗੜਦੀ ਆਨੰਦ ਹੋਤ ਜਾਗੜਦੀ ਜੈ ਜੈ ਕਾਰਾ ॥ ਫਾਗੜਦੀ ਫਤਹ ਗੁਬਿੰਦ ਬਾਗੜਦੀ ਬਿਜਜ ਉੱਚਾਰਾ ॥ ਨਾਗੜਦੀ ਨਿਰਖਤ ਨਯਨ ਜਾਗੜਦੀ ਜਗਦੀਸ ਮੁਰਾਰਾ ॥ ਬਾਗੜਦੀ ਬਿਸਨੁ ਦਰਬਾਰ ਮਾਗੜਦੀ ਮੰਗਲਚਾਰਾ ॥ ੬ ॥ ੧੨ ॥ ੫੧ ॥ ੬੮੧ ॥ ੧੪੩੫ ॥ ਛਕਾ ੨ ॥ ਬਿਸਨੁਪਦ ਮਲ੍ਹਾਰ ਦੂਜੀ ਤਰਹ ॥ ਹੋਤ ਉਛਾਹ ਬਿਲਾਸ ਬਿਲਾਵਲ ਗਾਨ ਕਲੋਲ ਸੰਬੂਹਨਿ ॥ ਉਘਟਤ ਰਾਗ ਰਾਗਨੀ ਸਭਿ ਹੀ ਨ੍ਰਿਤਤਿ ਜੱਛ ਬਧੂਹਨਿ ॥ ਮਿਲਤ ਸਮਾਜ ਬਜੰਤਿ ਨਾਦ ਬਹੁ ਨਚਤਿ ਬਰੰਗਨਿ ਦੂਹਨਿ ॥ ਤਿਨ ਕੇ ਨਾਮ ਪ੍ਰਗਟ ਕਰਿ ਭਾਖਤ ਰਾਗ ਰਾਗਨੀ ਬਜੂਹਨਿ ॥੫੨॥ ੬੮੨ ॥ ੧੪੩੬ ॥ ਮਾਲਕੌਸ ਵਡਹੰਸ ਅਲਾਪਤਿ ਤਾਲ ਤਾਨ ਮਦ ਮੋਚਨਿ ॥ ਮਾਰੂ ਪਰਜ ਧਮਾਰੰ ਗਜ ਧਰ ਲਲਿਤ ਸੂਹੀ ਤ੍ਰਿਲੋਚਨਿ ॥ ਕਾਮੋਦੀ ਕਲਜਾਨ ਕੁਸਮ ਕਰ ਦੁੰਦ ਸੁ ਲੋਚਨਿ ॥ ਭੈਰਵ ਹਿੰਡੋਲ ਬਸੰਤ ਕਮਲ ਚੰਪਕ ਮਨਿ ਰੋਚਨਿ ॥ ੫੩ ॥ ੬੮੩ ॥ ੧੪੩੭ ॥ ਕਛੇਲੀ ਪਟਮੰਜਰੀ ਟੋਡੀ ਕਉਭਾਰਾ ਸਰਸ ਅਹੀਰੀ ਮਾਲਤੀ ਖੌਖਟ ਜਲਧਾਰਾ ॥ ਬਿਭਾਸ ਭਾਸਕਰ ਸੂਹਵੀ ਮਧੁਕਰ ਸੁਰਮਾਨੰਦ ਤੁਖਾਰਾ ॥ ਸੋਰਠਿ ਸਾਰੰਗ ਗੌਂਡ ਬਿਲਾਵਲਿ ਰਾਮਕਲੀ ਨਟ ਦੇਵਗੰਧਾਰਾ ॥੫੪॥ ੬੮੪ ॥ ੧੪੩੮ ॥ ਦੀਪਕ ਮੇਘ ਰਾਗ ਗੁੰਡ ਗੌਰੀ ਕੁੰਡ ਚੰਡ ਗਜਧਰ ਅਉਤਾਰਾ ॥ ਮਾਲੀ ਗੌੜਾ ਮਾਝ ਤਈਲੰਗੀ ਬੰਗਾਲਮ ਦੀਪਕ ਬੈਰਾਰਾ ॥ ਮਧੁ ਮਾਧਵ ਦੀਪਕੀ ਬਸੰਤੀ ਗੰਭੀਰ

ਹਮੀਰ ਅੰਗ ਮੇਵਾਰਾ ॥ ਜੈਜਾਵੰਤੀ ਜੈਤਸਰੀ ਕਰਨਾਟੀ ਕੁਸਮ ਮਲ੍ਹਾਰਾ ॥ ੫੫ ॥ ੬੯੫ ॥੧੪੩੯॥ ਕਾਲੰਕਾ ਕੁੰਤਲ ਅਰੁ ਸਜਾਮਾ ਪੁੰਨੀਆ ਬੰਗੁਲੀ ॥ ਬੈਰਾਧਰ ਗੂਜਰੀ ਗੰਧਾਰੀ ਸੂਹੀ ਸੀਹਤਿ ਜੰਗਲੀ ॥ ਸਿੰਧਵੀ ਸ੍ਰੀ ਰਾਗ ਧਨਾਸਰੀ ਟੋਡੀ ਸੰਧੂਰ ਮੰਗਲੀ ॥ ਸਾਲੂ ਸਾਗਰ ਮਾਲਸਿਰੀ ਪ੍ਰਭਾਤੀ ਭੈਰਉ ਪਿੰਗੁਲੀ ॥ ੫੬ ॥ ੬੯੬ ॥ ੧੪੪੦ ॥ ਬਿਸਨੁਪਦ ਮਲ੍ਹਾਰ ਦੂਜੀ ਤਰਹ ॥ ਕਉਸਕ ਯਮਨ ਬਿਲਾਵਲ ਭਾਸਕਰ ਭੈਰਵ ਅਲਾਪਹਿ ॥ ਹਰਖ ਦਿਸਾਖ ਬੈਰਾ ਧਰ ਜਬਲੀ ਸਰਸ ਬਿਨੋਦਾ ਥਾਪਹਿ ॥ ਖੌਂ ਖਟ ਦੇਵਕਰੀ ਅਸਲੇਖੌਂ ਪੰਚਮ ਸਾਜ ਮਿਲਾਵਹਿ ॥ ਖਸ੍ਰ ਰਾਗ ਜੁਤਿ ਤੀਸ ਬਰੰਗਨਿ ਬਿਬਿਧ ਨਿਸਾਨ ਬਜਾਵਹਿ ॥ ੫੭ ॥ ੬੯੭ ॥ ੧੪੪੧ ॥ ਹੋਤ ਮੰਗਲ ਚਾਰ ਜਹ ਤਹ ਹਰਖ ਦੇਵ ਮਨਾਵਹੀਂ ॥ ਸਪਤ ਦਿਵਸ ਆਰੰਭ ਉਤਸਵ ਨ੍ਰਿਤ ਗਾਨ ਸੁਨਾਵਹੀਂ ॥ ਚਤੁਰ ਨਾਰਿ ਹੂਰ ਸੁਘਰ ਗੁਨਿ ਜਨ ਸਾਜ ਤਾਨ ਮਿਲਾਵਹੀਂ ॥ ਉਘਟਤ ਸੰਗੀਤ ਅਨੇਕ ਰਾਗਨ ਗੁਨਨ ਪਾਤ੍ਰ ਨਚਾਵਹੀਂ ॥ ੫੮ ॥ ੬੯੮ ॥ ੧੪੪੨ ॥ ਮਲ੍ਹਾਰ ॥ ਮੰਗਲ ਕੁਲਾਹਲ ਹੋਤ ਉਤਸਵ ਭਗਤਿ ਨਾਰਦਿ ਪੂਜਹੀਂ ॥ ਆਨੰਦ ਅਨਦਿਨ ਹਰਖ ਛਿਨ ਛਿਨ ਅਨਨਜ ਭਗਤਿ ਅਦੂਜ ਹੀਂ ॥ ਬਿਲਾਸ ਉਮਗ ਹੁਲਾਸ ਮੰਗਲ ਰਾਜ ਅਬਿਚਲ ਭੂੰਜ ਹੀਂ ॥ ਜੈ ਜੈ ਅਨਾਹਦਿ ਸਬਦ ਉਚਰਤ ਦਰਸ ਬਲਿ ਬਲਿ ਹੂਜ ਹੀਂ ॥ ੫੯ ॥ ੬੯੯ ॥ ੧੪੪੩ ॥ ਧੂਪ ਦੀਪ ਨੈਬੇਦ ਨਾਨਾ ਪਾਕ ਬਿੰਜਨ ਬਿਬਿਧ ਬਿਧ ॥ ਭਾਂਤਿ ਭਾਂਤਿਨ ਫਲ ਕਿਰਾਨਾ ਪੁਸਪ ਗੰਧ ਸੁਗੰਧ ਨਿਧ ॥ ਜਗ ਪੁਰਖ ਅਰਪਿਤਿ ਸੁਮਨ ਬਰਖਤਿ ਸੁਰਨ ਹਰਖਤ ਰਿਧਿ ਸਿਧਿ ॥ ਕਾਮਧੇਨੁ ਕਲਪ ਤਰੋਵਰ ਠਾਢੀ ਹਜ਼ੂਰ ਅਨੇਕ ਰਿਧਿ ॥੬੦॥੬੯੦॥ ੧੪੪੪ ॥ ਬਿਸਨੁਪਦ ਮਲ੍ਹਾਰ ਸ੍ਰੀ ਭਗਵਾਨੋ ਵਾਚ ॥ ਪ੍ਰਭੁ ਕਰੀ ਆਗਜਾ ਬਾਸਵਹ

ਅਬ ਦੇਰ ਬਿਲਮ ਨ ਕੀਜਿਯੈ ॥ ਸਾਜ ਸੈਨ ਸਮੂਹ ਪ੍ਰਤਿਨਾ ਕੂਚ ਆਗਜਾ ਦੀਜਿਯੈ ॥ ਨਿਜ ਨਿਜ ਚਮੂ ਚਤੁਰੰਗਨੀ ਸੁਰ ਸਕਲ ਜਾਤ੍ਰਾ ਸੋਧਿਯੈ ॥ ਦੈ ਬੰਬ ਬਿਜਜ ਨਿਸਾਨ ਮਾਰੂ ਦਨੁਜ ਜੁਧ ਬਿਰੋਧਿਯੈ ॥੬੧॥੬੯੧॥ ੧੪੪੫ ॥ ਬਿਸਨੁਪਦ ਮਲ੍ਹਾਰ ਸਕ੍ਰੋ ਵਾਚ ॥ ਕਰ ਜੋਰ ਮਾਥ ਨਿਵਾਇ ਬਾਸਵ ਪ੍ਰੇਮ ਮਗਨ ਅਧੀਨ ਹ੍ਵੈ ॥ ਪਾਹ ਪਾਹ ਸਨਾਥ ਕੀਨੋ ਅਨਾਥ ਨਾਥ ਕ੍ਰਿਪਾਲ ਹ੍ਵੈ ॥ ਜਿਹ ਦਰਸ ਕਾਰਨ ਜਤੀ ਜੋਗੀ ਸਿਧ ਸਾਧ ਮਹਾਨ ਹ੍ਵੈ ॥ ਸੇਖ ਗਨ ਗੰਧ੍ਰਬ ਸੁਰਾਸੁਰ ਨ੍ਰਿਪਤਿ ਚਕ੍ਰਵੈ ਮਾਨ ਹ੍ਵੈ ॥ ੬੨ ॥੬੯੨॥ ੧੪੪੬ ॥ ਬਿਸਨੁਪਦ ਮਲ੍ਹਾਰ ॥ ਕਰਤ ਕੋਟਿ ਦੁਰੰਤ ਤਪਸਾ ਨਿਗਮ ਨੇਤਿ ਬਖਾਨ ਹੀ॥ ਲੇਤ ਨੌਤਨ ਨਾਮ ਨਿਤ ਪ੍ਰਤਿ ਤਦਜਪਿ ਅਲੱਖ ਨ ਜਾਨ ਹੀ ॥ ਨਿਰ ਬਿਕਾਰ ਅਹਾਰ ਸਾਧਤ ਅਲਪ ਨਿੰਦ੍ਰਾ ਠਾਨ ਹੀ ॥ ਧਰਤ ਧਯਾਨ ਸਮਾਧਿ ਇਸਥਿਤ ਕਈ ਕਲਪ ਲੌ ਪ੍ਰਮਾਨ ਹੀ ॥੬੩॥ ੬੯੩ ॥ ੧੪੪੭ ॥ ਨਹਿ ਤਦਜਪਿ ਪਾਵਤ ਦਰਸ ਰਾਜਿਵ ਨਯਨ ਮੂਰਤਿ ਸਾਵਲੀ ॥ ਹਾਰ ਹਾਰ ਪਰੇ ਸਭੀ ਮਿਲ ਨਹ ਲਹਜੋ ਭੇਦ ਰੁਮਾਵਲੀ ॥ ਸੋਈ ਮਦਨ ਮੂਰਤਿ ਦ੍ਰਿਸ਼੍ਰ ਗੋਚਰ ਪ੍ਰਗਟ ਦਰਸ ਸੁਹਾਵਰੀ ॥ ਭਜੋ ਆਜ ਸਨਾਥ ਹੇ ਪ੍ਰਭੁ ਦਰਸ ਪੇਖਜੋ ਰਾਵਰੀ ॥ ੬੪ ॥ ੬੯੪ ॥ ੧੪੪੮ ॥ ਕਹਿ ਬਚਨ ਆਰਤ ਦੀਨ ਹੋ ਹੋ ਨਮਾਮਿ ਨਾਥ ਨਮਾਮਤੇ ॥ ਸਭਿ ਸੁਫਲ ਭਈ ਸਮਾਜ ਜਾਤ੍ਰਾ ਦਰਸ ਦੀਨ ਦਯਾ ਪਤੇ ॥ ਅਹੋ ਨਾਥ ਸਨਾਥ ਕੀਨਜੋ ਦਰਸ ਦੀਨਜੋ ਭਜੋ ਗਤੇ ॥ ਕਰ ਜੋਰ ਬਾਸਵ ਸਚੀ ਬਿਨਵਤਿ ਚਰਨ ਪ੍ਰਣਵਤਿ ਨਿਮ੍ਰਤੇ ॥ ੬੫ ॥ ੬੯੫ ॥ ੧੪੪੯ ॥ ਹੋ ਮੁਦਿਤ ਹਰਖ ਸੁਰੇਸ ਸਭਿ ਬਿਧ ਦਈ ਆਗਜਾ ਦੇਵ ਮੁਨਿ ॥ ਪ੍ਰਭੁ ਚਰਨ ਬੰਦਤ ਹਰਖ ਮੰਗਲ ਬਜਤ ਘੰਟਾ ਸੰਖ ਧੁਨਿ ॥ ਨ੍ਰਿਤਤਿ ਸੰਗੀਤ ਦੇਵਾਂਗਨਾ ਬਾਜਤਿ ਨਿਸਾਨ ਮ੍ਰਿਦੰਗ ਧੁਨਿ ॥ ਦੇਵ ਦੇਵ ਸੁਰੇਸ ਕੁਲਿ ਮਿਲ

ਪ੍ਰਦੱਛਨਾ ਪ੍ਰਭੁ ਪੁਨਹ ਪੁਨਿ ॥ ੬੬ ॥ ੬੯੬ ॥ ੧੪੫੦ ॥ ਮਲ੍ਹਾਰ ॥ ਸਾਜ ਮੰਗਲ ਆਰਤੀ ਸੁਰ ਕਰਤ ਬਿਬਿਧ ਬਿਧਾਨ ਸੌਂ ॥ ਬਜਤਿ ਧੁਨਿ ਘੰਟਾ ਮਧੁਰ ਸੁਨਿ ਸੰਗ ਬੀਨ ਪ੍ਰਮਾਨ ਸੌਂ ॥ ਨਾਚਤਿ ਅਪੱਛਰ ਹੋਤ ਮੰਗਲ ਚਾਰੁ ਰੁਨ ਝੁਨ ਗਾਨ ਸੌਂ ॥ ਦੇਵਤ ਪ੍ਰਦੱਛਨ ਸਕਲ ਸੁਰ ਅਰੁ ਬਿਨਜ ਕਰਤ ਕ੍ਰਿਪਾਨ ਸੌਂ ॥ ੬੭ ॥ ੬੯੭ ॥ ੧੪੫੧ ॥ ਅਰਘ ਦਾਨ ਪਾਦਰਘ ਪੂਜਤ ਲੇਤ ਚਨਨੋਦਿਕ ਹਰਖ॥ ਪ੍ਰਭੁ ਦੀਨਿ ਜਜਮਾਲਾ ਸਭਨ ਪ੍ਰਤਿ ਬਿਜਜ ਹੋਤਿ ਮੰਗਲ ਸਰਖ ॥ ਨ੍ਰਿਤ ਕਾਰਿ ਸੰਗੀਤ ਪੂਜਾ ਬਿਜਜ ਉਤਸਵ ਪੂਰਨੰ ॥ ਅਬ ਸੁਨੋ ਜੁਧ ਸਮਾਜ ਦੇਵਨ ਦਲ ਦੇਵ ਦੈਤ ਬਿਸੂਰਨੰ ॥ ੬੮ ॥੬੯੮॥ ੧੪੫੨ ॥ ਛੱਕਾ ੨ ॥

ਬਿਸਨੁਪਦ ਮਲ੍ਹਾਰ ਪੜਤਾਲ ਮਘਵਾ ਬਾਚ ਨਿਜ ਸੈਨਾ ਪ੍ਰਤਿ ॥

ਦੈ ਰੇ ਦਮਾਮਨ ਚੋਬ ਬੰਬ ਦੀਹ ਦਾਰੁਨ ਘੋਖ ॥ ਸਾਜ ਦੈ ਰੇ ਪ੍ਰਬਲ ਦਲ ਅਨੀ ਚਤੁਰੰਗਨੀ ॥ ਹਨਹੁ ਨਾਦ ਬੀਰਜ ਆਂਜ ਸੈਨਾ ਪ੍ਰਤਾਪ ਸਹਿਤ ਜੀਤ ਹੌ ਬਨਾਇ ਸਮਰ ਬੀਰ ਰੰਗ ਰੰਗਨੀ ॥ ਮੰਡਹੁ ਆਜ ਬੀਰ ਖੇਤ ਤੁਮਲ ਆਹਵ ਕਰਾਲ ਜਗ ਹੈ ਮਸਾਨ ਪ੍ਰੇਤ ਭੈਰਵ ਦਲ ਜੁਗਨੀ ॥ ਕਰਹੁੰ ਰੁੰਡ ਮੁੰਡੰ ਨਚਹਿ ਭਕਰੁੰਡ ਸੁੰਡੰ ਜੂਝਹੈਂ ਸਾਵੰਤ ਬੀਰ ਬਰ ਹੈਂ ਬਰੰਗਨੀ ॥ ੬੯ ॥ ੬੯੯ ॥ ੧੪੫੩ ॥ ਬਿਸਨੁਪਦ ਮਲ੍ਹਾਰ ਪੜਤਾਲ ॥ ਚਿੰਕ ਹੈ ਚਾਵੰਡ ਗਯਨ ਜੂਝ ਹੈਂ ਸਾਵੰਤ ਅਯਨ ਨਚ ਹੈਂ ਕਪਾਲਿ ਰੁੱਦ੍ਰ ਕਾਲੀ ਕਿਲਕਾਰ ਹੈਂ ॥ ਫੁੰਕ ਹੈਂ ਫਿਕਾਰ ਭੂਤ ਹੱਸ ਹੈਂ ਮਸਾਨ ਪੂਤ ਡਿਗ ਹੈਂ ਜੁਝਾਰ ਸੂਰ ਜੋਗਨਿ ਚਿਕਾਰ ਹੈਂ ॥ ਗਜਹਿੰ ਰਨਧੀਰ ਬੀਰ ਬਜ ਹੈਂ ਨਿਸਾਨ ਦੀਹ ਜੁੱਟ ਹੈਂ ਸਾਵੰਤ ਲੋਥ ਰਨ ਮੌ ਹੁੰਕਾਰ ਹੈਂ ॥ ਗਿਰਹਿੰ ਗਜ ਸੁੰਡ ਰੁੰਡ ਪੋਇਹਿੰ ਗਲ ਮਾਲ ਮੁੰਡ ਨਚਹਿ ਕਲਿ ਮਹਾ ਰੁੱਦ੍ਰ ਸੂਰਨ

ਲਲਕਾਰ ਹੈਂ ॥ ੭੦ ॥ ੭੦੦ ॥ ੧੪੫੪ ॥ ਸੁਨਿ ਸੁਨਿ ਬਚ ਹਰਖ ਭਏ ਚਿਤ ਕਿ ਸਭ ਸੋਕ ਗਏ ਕੀਨਿ ਹੈ ਤਜਾਰ ਸੁਰ ਨਿਜ ਨਿਜ ਚਤੁਰੰਗਨੀ ॥ ਸਾਜ ਸਾਜ ਆਯੁਧ ਤਨ ਹਰਖੇ ਰਿਖਿ ਦੇਵ ਮੁਨਿ ਫ਼ਹਰਤ ਧੁਜ ਲੋਟਨ ਗਨ ਬਜੂਹਨਿ ਮਤੰਗਨੀ ॥ ਘੋਰ ਘੋਰ ਪ੍ਲਜਸੱਦ ਚਿੰਸਤ ਹਜ ਪਛਿਪਦਿ ਗੁੰਜਤ ਗਜ ਭੀਮ ਘੋਖ ਉਸ਼੍ਰਨਿ ਤੁਰੰਗਨੀ ॥ ਗਾਜ ਗਾਜ ਉਠੇ ਸੂਰ ਹਰਖਤ ਭਈ ਪਰੀ ਹੂਰ ਗਾਵਤਿ ਮਿਲ ਮੰਗਲ ਚਾਰ ਸੁਮੁਖਿ ਸੁਰੰਗਨੀ ॥ ੭੧ ॥ ੭੦੧ ॥ ੧੪੫੫ ॥ ਕੋਟਿ ਕੋਟਿ ਧੁਜਾ ਬਰ ਫ਼ਹਰਤ ਰਨ ਬਿਜਜ ਕਰ ਮਾਰੂ ਸੁਭ ਨਾਦ ਬਜਜੋ ਘੰਟਾ ਧੁਨਿ ਸੰਖਨੀ ॥ ਸੋਧਿ ਸੁਭਿ ਘੜੀ ਲਗਨ ਮੰਗਲ ਕਰ ਹਰਖ ਮਗਨ ਹਰਵਲ ਭੇ ਕਾਰਤਿਕ ਗਨ ਗਨਪਤਿ ਦਲ ਮੁਖਨੀ ॥ ਭੈਰਵ ਗਨ ਪ੍ਰੇਤ ਮਾਲ ਕਿਲਕਿਟਿ ਦੈ ਦੈ ਬਿਤਾਲ ਜੁੱਗਨਿ ਮਸਾਨ ਭੂਮਿ ਡਰਕਤ ਭੀ ਜੱਖਨੀ ॥ ਹਾਹਾ ਕਰ ਦਾਂਤ ਬਾਇ ਗਨਪਤਿ ਮਨਾਇ ਧਾਈ ਨਚਤਿ ਭੀ ਜੋਗਨਿ ਕਲਿ ਭਭਕਤਿ ਭੀ ਭੱਖਨੀ ॥੭੨॥੭੦੨॥ ੧੪੫੬॥ ਰਿਖਿ ਮੁਨਿ ਸੁਰ ਸੰਗ ਸਭੈ ਕਾਰਤਿਕ ਦਲ ਸੁਭਟ ਚਲੇ ਬਾਂਕੁਰੇ ਰਜੀਲੇ ਬੀਰ ਬੂਥਨੀ ਮਤੰਗਨੀ ॥ ਬਾਂਧੇ ਕਟਿ ਤੂਨ ਬਿਕਟ ਸਾਰੰਗਸਰ ਚਾਂਪ ਸੁਭਟ ਹ੍ਵੈ ਹ੍ਵੈ ਅਸ੍ਵਾਰ ਚਪਲ ਚੰਚਲ ਤੁਰੰਗਨੀ ॥ ਮੁਕਤਿਲਾਲ ਮੁਕਤਮਾਲ ਸੋਭਿਤ ਸੁਭ ਤਿਲਕ ਭਾਲ ਜ਼ਮੁਰਦ ਇਲਮਾਸ ਲਾਲ ਹਾਰਨ ਸੁਰੰਗਨੀ ॥ ਰਾਜਿਤ ਸਿਰ ਮੁਕਟ ਮੌਰ ਢੁਰਕਤ ਸੁਭ ਛਤ੍ਰ ਚੌਰ ਗਨਪਤਿਸ੍ਰਿ ਕਾਰਤਿਕੇਯ ਹਰਖਤ ਬਰੰਗਨੀ ॥ ੭੩ ॥ ੭੦੩ ॥ ੧੪੫੭ ॥ ਮੂਖਕ ਮਯੂਰ ਰੂੜ ਹੋ ਹੋ ਅਸਵਾਰ ਸੂਰ ਲੈ ਲੈ ਦਲ ਆਪ ਆਪ ਸੈਨਾ ਚਤੁਰੰਗਨੀ ॥ ਬਾਜੇ ਤਹਾਂ ਕੋਟਿ ਨਾਦ ਦੁੰਦਭਿ ਧੌਂਸਾ ਬਿਹਾਦ ਤਬਲਾ ਤੰਬੂਰ ਤੂਰ ਤੁੰਦਕ ਮੁਚੰਗਨੀ ॥ ਕਸ ਕਸ ਕਟਿ ਤੂਨ ਬਿਕਟ ਧਾਰੇ ਸਰ ਚਾਪ ਸੁਭਟ ਲੀਏ ਕਰਿ ਚਕ੍ਰ ਬਕ੍ਰ

ਗੋਫਨ ਖਤੰਗਨੀ ॥ ਮਾਤੇ ਰਸਿ ਅਮਲ ਨਯਨ ਅੰਮ੍ਰਿਤ ਪਿਯ ਮਧੁਰ ਬੈਨ ਸੁੰਦਰ ਕੁਮਾਰ ਦੋਊ ਬਾਂਧਤਿ ਤੁਫ਼ੰਗਨੀ ॥ ੭੪ ॥ ੭੦੪ ॥ ੧੪੫੮ ॥ ਸੋਭਿਤ ਸੁਭ ਹੀਰ ਚੀਰ ਅੰਗ ਅੰਗ ਸੁਭਗ ਧੀਰ ਮਾਥੇ ਸ੍ਰੀਖੰਡ ਤਿਲਕ ਜੈ ਜੈ ਉਚਾਰ ਹੀ ॥ ਘੰਟਾ ਧੁਨਿ ਸੰਖ ਕੀਏ ਨਿਜ ਨਿਜ ਦਲ ਸੰਗ ਲੀਏ ਅਸੁ ਗਜ ਰਥ ਦਲ ਪਦਾਤਿ ਜਾਤ੍ਰਾ ਸੁਧਾਰ ਹੀ ॥ ਹਰਵਲ ਭਏ ਦੋਊ ਨੰਦ ਪੂਜਕ ਜਗ ਪ੍ਰਿਥਮ ਬੰਦ ਗਨਪਤਿ ਮਹਾਨ ਜੋਧ ਸੈਨਾ ਸੁ ਪਧਾਰ ਹੀ ॥ ਚਾਲੇ ਜਗਦੀਸ਼ ਸਿਮਰ ਬੰਦ ਪਦ ਉਮਾਹਰ ਦੈ ਦੈ ਨਗਾਰ ਕੂਚ ਧੌਂਸਾ ਧੁੰਕਾਰ ਹੀ ॥ ੭੫ ॥ ੭੦੫ ॥ ੧੪੫੯ ॥ ਗਜੇ ਸ਼ਿਵ ਬੰਬ ਬੋਲ ਬਾਜਤਿ ਮ੍ਰਿਦੰਗ ਢੋਲ ਡਮਰੂ ਡਮਕਾਇ ਨਾਦ ਕਿੰਕਰੀ ਬਜਾਇ ਕੈ ॥ ਸੋਭੈ ਸਿਰ ਜਟਾ ਜੂਟ ਮੁਦਿਤ ਤਨ ਭਸਮ ਭੂਤ ਰਾਜਿਤ ਲਿਲਾਟ ਇੰਦੂ ਜਟੀ ਗੰਗ ਸਾਇ ਕੈ ॥ ਸੋਭਿਤ ਗਲ ਮੁੰਡ ਮਾਲ ਕਰ ਮੋ ਧਰਕੇ ਕਪਾਲ ਚਕ੍ਰ ਤ੍ਰਿਸੂਲ ਸੰਗ ਪਿਨਾਕੰ ਛਕਾਇ ਕੈ ॥ ਪਹਿਰ ਗਲ ਨਾਗ ਹਾਰ ਧੌਲੇ ਨੰਦੀ ਸਵਾਰ ਮਾਥੇ ਹਰ ਗੰਗਧਾਰ ਭਿਭਰੇ ਰੁਹਰਾਇ ਕੈ ॥ ੭੬ ॥ ੭੦੬ ॥ ੧੪੬੦ ॥ ਸੈਨਾ ਸੰਗ ਪ੍ਰੇਤ ਮਾਲ ਜੁੱਗਨਿ ਭੀਹਲ ਬਿਤਾਲ ਖਪਰੋ ਕਪਾਲ ਲਿਯੇ ਭੂਤਨ ਭਭਕਾਰ ਹੀ ॥ ਭੈਰਵ ਪਿਸਾਚ ਕੰਕ ਕਪਾਲਕ ਮਸਾਨ ਬੰਕ ਜੁੱਗਨਿ ਕੀ ਝੰਕ ਬਿਖਮ ਕਿਲ ਕਿਲ ਚਿੰਕਾਰ ਹੀ ॥ ਡੀਹਰ ਦਲ ਕਾਕ ਚੀਲ ਜੰਬੁਕ ਕਰਾਲ ਭੀਲ ਗੁਰਗੋ ਪਿਲੰਗ ਸ਼ੇਰ ਚੀਤਰ ਫਿੰਕਾਰ ਹੀ ॥ ਡਹ ਡਹ ਨਿਸੁੰਨ ਨਾਦ ਡਾਢਿ ਹਾਸੀ ਉਨਮਾਦ ਕਹ ਕਹ ਕਿਲਕੰਤ ਭੂਤ ਪ੍ਰੇਤਨਿ ਬੰਕਾਰ ਹੀ ॥ ੭੭ ॥ ੭੦੭ ॥ ੧੪੬੧ ॥ ਪੜਤਾਲ ॥ ਲੂਬਰ ਮਾਜਾਰ ਸ੍ਵਾਨ ਧਾਏ ਸੁਨਿ ਜਾਤੁਧਾਨ ਕਰਗਸ ਕਰਾਲ ਗੀਧ ਮੰਗਲ ਬਿਚਾਰ ਹੀ ॥ ਡਾਕਨਿ ਡੀਅਰ ਪਿਸਾਚ ਪਹੁੰਚੇ ਗਨ ਕਰਤ ਨਾਚ ਪਹਿਰਿ ਗਲ ਮੁੰਡ ਮਾਲ ਸ਼ਿਵ ਸ਼ਿਵ ਉਚਾਰ ਹੀ ॥ ਭੈਰਵ ਰਾਖਸ਼

ਬਿਤਾਲ ਸਜ ਸਜ ਕਰਵਾਲ ਢਾਲ ਠੋਕਤ ਭੁਜਦੰਡ ਬੀਰ ਬੱਮ ਬੱਮ ਜੈਕਾਰ ਹੀ ॥ ਡੰਡਕ ਗੋਫ਼ਨ ਗ਼ੁਲੇਲ ਮੂਸਲ ਤ੍ਰਿਸੂਲ ਸੇਲ ਧਨੁਹੀ ਕੁਅੰਡ ਬਾਨ ਬੀਰਨ ਡੰਕਾਰ ਹੀ ॥ ੭੮ ॥ ੭੦੮ ॥੧੪੬੨॥ ਸਹਿਥੀ ਬੱਲਮ ਕਟਾਰ ਲਸ਼੍ਰਿਕ ਤਰਵਾਰ ਧਾਰ ਸਿਪਰ ਗੁਰਜੋ ਗੁਲੇਲ ਬੱਲਮ ਛਕਾਇ ਕੈ ॥ ਖੰਡਾ ਖਗ੍ਹ ਸੈਫ ਸੂਲ ਬਨੈਟੀ ਮੁਦਗਰ ਤ੍ਰਿਸੂਲ ਤੈਨੀ ਨਿਖੰਗ ਤੀਰ ਤੀਖਨ ਬੰਧਾਇ ਕੈ ॥ ਧੂਲੀ ਸਿਰ ਜਟਾਧਾਰ ਪਹਿਰੇ ਗਲ ਮੁੰਡ ਮਾਰ ਹੋ ਕਰਿ ਮਦ ਮਤਿ ਬੀਰ ਭੰਗ ਕੂ ਚੜਾਇ ਕੈ ॥ ਕੇਤੇ ਤ੍ਰਿਮੁੰਡ ਝੁੰਡ ਪਹਿਰਿ ਗਲ ਮੁੰਡ ਰੁੰਡ ਪੀਸ ਪੀਸ ਦਾੜਨ ਭਟ ਮੁਛੈਂ ਫੜਕਾਇ ਕੈ ॥੭੯॥੭੦੯ ॥੧੪੬੩॥ ਭਾਰੇ ਉਤੰਗ ਡੀਲ ਭੀਖਮ ਭਜਾਨ ਕੀਲ ਸ਼੍ਰੋਣਤ ਚੁਚਾਤ ਨਜਨ ਧਾਏ ਮੂਹਬਾਇ ਕੈ ॥ ਕਾਢਿ ਸੁ ਭਜਾਨ ਦੰਤ ਭੂਤਨਿ ਬਿਤਾਲਿ ਕੰਕ ਨਾਚਤਿ ਕਪਾਲਿ ਕਾਲਿ ਤਾਲਨ ਦਿਵਾਇ ਕੈ ॥ ਊਚੇ ਉਤੰਗ ਸ੍ਰਿੰਗ ਰਾਖਸ਼ ਗਨ ਦੂਤ ਜਿੰਨ ਉਮਡਿ ਦਲ ਬਿਖਮ ਦੀਹ ਡਉਰੂ ਡਮਕਾਇ ਕੈ ॥ ਗੋਮੁਖ ਕਾਨੜ ਮ੍ਰਿਦੰਗ ਗੁਡਗੁਡ ਦੁੰਦਭਿ ਉਪੰਗ ਤੁਰਹੀ ਸਹਨਾਇ ਝਾਂਝ ਮਾਰੂ ਕੋ ਬਜਾਇ ਕੈ ॥ ੮੦ ॥੭੧੦॥੧੪੬੪॥ਪੜਤਾਲ॥ ਸੂਕਰ ਸਜੰਦ ਪੀਲ ਖੱਚਰ ਰੋਬਾਹ ਚੀਲ ਉਸ਼੍ਰਨ ਤੁਰੰਗ ਤੇਜ ਸੁਭਟਨ ਧਵਾਇ ਕੈ ॥ ਬਾਨੀ ਬਾਨੈਤ ਬੀਰ ਚਾਤੁਰ ਚਾਲਾਕ ਧੀਰ ਦੈ ਦੈ ਨਿਸਾਨ ਚੋਬ ਕੇਤੁਨ ਫਹਰਾਇ ਕੈ॥ ਸੋਭਿਤ ਤਹ ਮਧ ਨਾਥ ਭੂਤਨ ਦਲ ਬਿਬਿਧ ਸਾਥ ਚਾਲੇ ਸੁਭ ਘਰੀ ਸੋਧਿ ਗਨਪਤਿ ਮਨਾਇ ਕੈ ॥ ਦੱਛਨ ਦਿੱਸ ਸੈਨੀ ਲੀਯੇ ਦਾਹਿਨ ਜਮਰਾਵ ਕਿਯੇ ਬਾਂਧੇ ਬਹੁ ਬਜੂਹ ਚੁੰਗ ਫੌਜਨ ਬਨਾਇ ਕੈ ॥੮੧॥੭੧੧॥੧੪੬੫॥

ਬਿਸਨੁਪਦ ਮਲ੍ਹਾਰ ਪੜਤਾਲ ਅਥ ਚਤੁਰ ਮੁਖ ਦਲ ਜਾਤ੍ਰਾ ਕਥਨੰ ॥

ਕਰਤਾ ਜਗ ਕਰਨਹਾਰ ਵਿਬੁਧਾਦਿ ਸਨਕੇਯ ਕੁਮਾਰ ਰਿਖਿ ਮੁਨਿ ਸੁਰ ਸੰਤ ਸਭਿ ਬਿਵਾਨਨ ਸੁਹਾਵਤੇ ॥ ਬਾਹਨ ਮਰਾਲ ਚਰੇ ਸੋਭੈ ਮਨਿ ਮਾਲ ਗਰੇ ਕ਼ਲਗ਼ੀ ਸਿਰ ਮੁਕਟ ਸਾਜਿ ਸੰਤਨ ਮਨਾਵਤੇ॥ ਸੈਨਾ ਪਰਿਵਾਰ ਲਿਯੇ ਜੈ ਜੈ ਜੈ ਕਾਰ ਕਿਯੇ ਸਿਮਰਤਿ ਨਿਗਮਾਗਮ ਚੌਰ ਛਤ੍ਰੰ ਢੁਰਾਵਤੇ ॥ ਕ਼ਲਗ਼ੀ ਸਰਪੇਚ ਜਿਗ਼ਾ ਮਾਨਿਕ ਮਨਿ ਲਾਲ ਲਗਾ ਕੁੰਡਲ ਮਨਿ ਮਕਰਾਕਾਰ ਰਤਨਨ ਜੜਾਵਤੇ ॥ ੮੨ ॥ ੭੧੨ ॥ ੧੪੬੬ ॥ ਮੋਤਿਨ ਕੇ ਮੁਕਟ ਮੌਰ ਦੁਰ ਯਕਤਾ ਗਜ ਠੌਰ ਨੌਰ ਜ਼ਮੁਰਦ ਇਲਮਾਸ ਲਾਲ ਰਤਨਨ ਮਨ ਹੀਰੇ ਹੀ ॥ ਮਾਨਿਕ ਮਨਿ ਲਾਲ ਹਾਰ ਜਿਗ਼ਾ ਕ਼ਲਗ਼ੀ ਦਸਤਾਰ ਭੁਜ ਬੰਦ ਭੌਰਾ ਸੀਸ ਫੂਲ ਮਨਿ ਗਨ ਬਿਸੇਖ ਹੀ ॥ ਕ਼ਾਕ਼ਮ ਕਲਧੌਂਤ ਬਿਬਿਧ ਅਤਲਸ ਊਦਾ ਸੁਭੰਤ ਤਾਸ ਬਾਦਲ ਕ੍ਰਿਪਾਸ ਰੰਗ ਰੰਗਨ ਅਸੇਖ ਹੀ ॥ ਆਨਨ ਕੀ ਛਬਿ ਛਾਜਿਤ ਦੁਤਿ ਚੰਦ ਮਯਨ ਲਾਜਿਤ ਮੁਖ ਮੰਡਲ ਪਰ ਜ੍ਵਲਤਿ ਛਟਾ ਦਿਨਮਨਿ ਅਲੇਖ ਹੀ ॥੮੩॥੭੧੩॥੧੪੬੭॥ ਧਾਰਿ ਸਾਰੰਗ ਖ਼ਤੰਗ ਰਾਜਿਤ ਭਟ ਸੁਭ ਨਿਖੰਗ ਕਮੰਡਲ ਮ੍ਰਿਨਾਲ ਗਦਾ ਸ੍ਰੀ ਪਤਿ ਧਜਾਵਤੇ ॥ ਦਮਕਤਿ ਮੁਖ ਛਟਾ ਜੋਤਿ ਦਿਨਮਨਿ ਛਬਿ ਸਸਿ ਉਦੋਤਿ ਗੁੰਜਤ ਅਲਿ ਭ੍ਰਿੰਗ ਭ੍ਰਮਰ ਮੋਹਨਿ ਮੁਹਾਵਤੇ ॥ ਚੰਚਲ ਦ੍ਰਿਗ ਕਦਲਿ ਜੰਘ ਆਨਨ ਦੁਤਿ ਸਰਸ ਕੰਜ ਲਾਜਿਤ ਰਤਿਪਤਿ ਅਨੰਗ ਸੁੰਦਰਿ ਸੁਹਾਵਤੇ ॥ ਧੌਂਸਾ ਧੁੰਕਾਰ ਢੋਲ ਮਾਰੂ ਮ੍ਰਿਦੰਗ ਬੋਲ ਬੀਨਾ ਘੰਟਾ ਰਬਾਬ ਸੰਖਨ ਬਜਾਵਤੇ ॥੮੪॥੭੧੪॥੧੪੬੮॥ ਅਸੁ ਗਜ ਰਥ ਦਲ ਬਿਵਾਨ ਪਾਯਕ ਦਲ ਦੀਹ ਠਾਨ ਮੰਗਲ ਕਰ ਹਰਖ ਗਾਨ ਜੈ ਜੈ ਉਚਾਰ ਹੀਂ ॥ ਦੁੰਦਭਿ ਮ੍ਰਿਦੰਗ ਬੀਨ ਮੁਹਵਰ ਬੰਸੀ ਡਫੀਨ ਖੁਰਜੋ ਪਿੰਨਰੂ ਢਤੀਨ

ਨਾਦਨ ਉਘਾਰ ਹੀਂ ॥ ਤੁਰਹੀ ਤੰਬੂਰ ਡੀਨ ਗੋਮੁਖ ਕਰਨਾਇ ਚੀਨ ਮੁਰਲੀ ਮੁਰਜੋ ਉਪੰਗ ਗਗਨ ਸੁਧਾਰ ਹੀਂ ॥ ਬੈਰਕ ਧੁਜ ਕੋਟਿ ਕੋਟਿ ਮਾਤੇ ਗਜ ਮਤ ਲੋਟਿ ਫਹਰਤ ਰੰਗੋ ਬਰੰਗ ਝੂਮਤਿ ਝੁਲਾਰ ਹੀਂ ॥ ੮੫ ॥ ੭੧੫ ॥ ੧੪੬੯ ॥ ਪੰਛੀ ਪਰੀ ਹਯ ਸੁਰੰਗ ਦੁਲਦੁਲ ਕੱਛੀ ਤੁਰੰਗ ਦਰਿਆਈ ਉਚੈਸ੍ਰਵਾ ਹਿੰਸਤ ਹਜ਼ਾਰ ਹੀਂ ॥ ਉਸ਼੍ਰ ਚਾਰੁ ਸ਼ੁਤਰ ਅਪਾਰ ਚਿੰਸਤ ਗੁੰਜਤ ਤੁਖਾਰ ਗਰਜਤ ਗਜ ਮੱਤ ਉਤੰਗ ਸੂਰਨ ਜੈਕਾਰ ਹੀਂ ॥ ਸੈਨਾ ਨਿਜ ਤੀਸ ਪਦਮ ਏਕ ਏਕ ਸੁਭਟ ਬਿਖਮ ਸੂਰੇ ਸਾਵੰਤ ਜੋਧ ਕਰਤਾ ਪਰਿਵਾਰ ਹੀਂ ॥ ਛੂਹਨਿ ਬਜੂਹਨਿ ਅਸੰਖ ਚਕ੍ਰ ਬਜੂਹਨਿ ਬਿਸੰਖ ਬੰਦਲ ਬਾਨੀ ਬਨੈਤ ਗੁੰਜਤ ਗੁੰਜਾਰ ਹੀਂ ॥ ੮੬ ॥ ੭੧੬ ॥ ੧੪੭੦ ॥ ਪੜਤਾਲ ॥ ਧਾਰਿ ਪਟ ਬਿਬਿਧ ਰੰਗ ਹੀਰ ਚੀਰ ਬਿਮਲ ਅੰਗ ਰਤਨਨ ਮਨਿ ਮਾਲ ਸੁਭਗ ਭੂਖਨ ਅਮੋਲ ਹੀਂ ॥ ਦਾਮਨਿ ਛਬਿ ਛਟਾਕਾਰ ਦਮਕਤ ਉਰ ਮੁਕਤ ਹਾਰ ਮਨਿ ਗਨ ਫਨਿ ਨੀਲ ਅਨਿਕ ਧਾਰੇ ਅਤੋਲ ਹੀਂ ॥ ਰਾਜਿਤ ਅਨੰਗ ਛਬਿ ਪੇਖ ਸਸਿ ਛਾਹ ਦਬਿ ਦਿਨਮਨਿ ਸਮਾਨ ਢਬਿ ਜੈ ਜੈ ਬੋਲ ਬੋਲ ਹੀਂ ॥ ਗਾਜਤ ਹਰਖਤ ਉਪੰਗ ਬਾਜਤ ਦੁੰਦਭਿ ਮ੍ਰਿਦੰਗ ਗਾਵਤ ਗੁਨ ਮੰਗਲਚਾਰ ਬਿਲਸਤ ਕਲੋਲ ਹੀਂ ॥ ੮੭ ॥ ੭੧੭ ॥੧੪੭੧॥ ਮਾਤੇ ਰਸ ਅਮਲ ਨਜਨ ਚਾਤੁਰ ਪ੍ਰਿਜ ਮਧੁਰ ਬਯਨ ਸੂਰੇ ਪ੍ਰਧਾਨ ਬਲੀ ਭੁਜ ਬਲਿ ਗਰਬਾਵਤੇ ॥ ਠੋਕਤ ਭੁਜਦੰਡ ਬਲੀ ਅੱਗ੍ਰ ਮੱਲ ਅਦਾ ਭਲੀ ਸਾਜੇ ਸਿਲਾਹ ਖ਼ੂਦ ਨਾਚੁਖ਼ ਭ੍ਰਮਾਵਤੇ॥ ਬਾਂਕੁਰੇ ਸਿਲਾਹ ਬੰਦ ਰਾਜਿ ਮੁਖ਼ ਕੰਜ ਚੰਦ ਐਂਠੇ ਹਠ ਹਠੀ ਬੀਰ ਨਯਨਨ ਨਚਾਵਤੇ ॥ ਕਾਮਿਲ ਦੁਤਿ ਸਕਲ ਅੰਗ ਸੁਭਿਤ ਰੰਗ ਜਿਸ ਅਨੰਗ ਸਾਜਿ ਦਲ ਜੁੱਥ ਜੁੱਥ ਨਿਜ ਨਿਜ ਸੁਹਾਵਤੇ ॥੮੮॥੭੧੮॥੧੪੭੨॥ ਪੜਤਾਲ ॥ ਦਾਹਨਿ ਦਿਸ ਸ਼ਿਵ ਮਹਾਨ ਬ੍ਰਹਮਾ ਜਗਪਤਿ ਵਿਮਾਨ

ਭੂਤਨ ਵਿਬੁਧਾਦਿ ਸੈਨ ਨਿਜ ਨਿਜ ਆਉ ਆਵਤੇ ॥ ਦੁੰਦਭਿ ਧੌਂਸਾ ਅਪਾਰੁ ਬਾਜਤ ਧੁਨਿ ਘੰਟ ਚਾਰੁ ਉਘਟਤ ਤਹ ਰਾਗ ਨਾਦ ਜੈ ਜੈ ਬੁਲਾਵਤੇ ॥ ਘਹਿਰਤ ਨਿਸ਼ਾਨ ਦੀਹ ਫਹਰਤ ਧੁੱਜ ਜੁੱਥ ਥੀਹ ਸੁਰਮੁਨਿ ਵਿਮਾਨ ਛਜਿਤਿ ਮੰਗਲ ਪਦ ਗਾਵਤੇ ॥ ਚਾਲੇ ਸੁਭ ਘਰੀ ਸੋਧਿ ਮੰਗ਼ਲ ਉਤਸ਼ਵ ਬਿਨੋਦ ਧਾਰਿ ਰਿਦ ਚਰਨ ਕੰਜ ਗਨਪਤਿ ਮਨਾਵਤੇ ॥ ੮੯ ॥ ੭੧੯ ॥ ੧੪੭੩ ॥ ਬਾਮ ਦਿਸ ਬਰੁਨ ਜੱਛ ਕਿੰਨਰ ਕੌਬੇਰੁ ਸ੍ਰਿਛ ਭਿੰਨਰੁ ਜਮ ਪਿਤ੍ਰ ਰਾਜ ਕਾਲੋ ਕਿਲਕਾਰ ਹੀਂ ॥ ਦੈਤਨ ਦਲ ਜੁੱਥ ਜੂੱਥ ਜਮਗਨ ਸੈਨਾ ਬਿਰੂਥ ਕਿੰਨਰ ਬਹੁ ਨਾਦ ਦੇਤ ਡੀਲਨ ਬਿਸਤਾਰ ਹੀਂ ॥ ਕਿੰਨਰ ਦੱਛ ਜੱਛ ਕੁਮੇਰ ਭਾਰੇ ਤਨ ਸ੍ਰਿੰਗ ਮੇਰੁ ਸਹਿਥੀ ਤ੍ਰਿਸੂਲ ਪਾਸ ਪੈਨੀ ਸਿਕਾਲ ਹੀਂ ॥ ਭੀਖਨ ਤਨ ਘੋਰ ਬਕ੍ਰ ਦਾਨੋ ਜਮ ਜੱਛ ਪੱਛਰ ਕਾਢਿ ਯਮ ਦਾਂਤ ਦੀਹ ਮਹਿਖੀ ਚਿਕਾਰ ਹੀਂ ॥ ੯੦ ॥ ੭੨੦ ॥ ੧੪੭੪ ॥ ਗ਼ੂਲਨ ਦਸ ਬਿਬਿਧ ਸੰਗ ਭੀਖਮ ਭੈਰਵ ਮਲੰਗ ਕਾਢਿ ਬਿਕਰਾਲ ਦਾੜ ਆਨਨ ਅਨੇਕ ਹੀਂ ॥ ਮਾਤੇ ਬਿਖ ਸ੍ਰੋਨ ਨਜਨ ਭੀਖਮ ਭਯਾਨ ਬਯਨ ਹਾਹਾ ਹੂਹੂ ਕਰਾਲ ਡਾਕ਼ਓ ਬਿਸੇਖ ਹੀਂ ॥ ਧਾਰੇ ਕਰ ਚਕ੍ਰ ਸੇਲ ਗੋਫ਼ਨ ਪਾਸੀ ਗੁਲੇਲ ਮੁਦਗਰ ਕਮੰਦ ਸੂਲ ਬੱਲਮ ਅਸੇਖ ਹੀਂ ॥ ਬਾਂਧਿ ਕਟਿ ਤੂਨ ਬੀਰ ਧਨੁਹੀ ਪੱਛੀ ਪਰੀਰ ਦੰਡਕ ਲਸ੍ਰਿਕ ਤੁਫੰਗ ਕੂ ਧਰ ਅਲੇਖ ਹੀਂ ॥ ੯੧ ॥ ੭੨੧ ॥ ੧੪੭੫ ॥ ਪੜਤਾਲ ॥ ਬਾਜਤ ਡਵਰੂ ਦਮਾਮ ਗੁਡਗੁਡਿ ਧੌਂਸਾ ਧਮਾਮ ਗੋਮੁਖ ਕਰਨਾਇ ਨਾਯ ਡੁਗਡਗੀ ਧਮਕਾਵ ਹੀਂ ॥ ਖ਼ੰਜਰਿ ਡੱਫ ਢੱਢ ਢੋਲ ਮਾਰੂ ਢਕ ਫੀਲ ਢੋਲ ਕਾਨੜ ਡੰਕਾ ਡਾਮਰੁ ਸਿੰਗੀ ਗਨਵਾਵ ਹੀਂ ॥ ਥੂਲਿ ਨਖ ਜਟਾਧਾਰਿ ਮੁੰਡੇ ਕਲ ਘੋਰਦਾੜ ਜਮਗਨ ਕਿੰਨਰ ਮਲੇਛ ਫੁੰਕਤ ਭਭਾਵ ਹੀਂ ॥ ਰਾਕਸ ਭੀਖਮ ਕਰਾਲ ਸੈਨਾ ਸਮ ਜੱਛ ਕਾਲ ਪੀਏ ਮਦ ਘੋਰ ਘੋਰ ਦਾਂਤਨ ਠਹਿਕਾਵ ਹੀਂ

॥੯੨॥੭੨੨॥੧੪੭੬॥ ਅਸੁ ਗਜ ਰਥ ਮਹਿਖ ਮੀਨ ਕੂਰਮ ਮੰਜਾਰ ਪੀਨ ਕਰਗਸ ਉਲੂਕ ਚੀਲ ਉਸ਼੍ਰਨ ਸਵਾਰ ਹੀਂ ॥ ਚੀਤਰ ਲੂੰਬਰ ਬਘਾਰ ਪੰਨਗ ਜੰਬੁਕ ਹੁੰਡਾਰ ਗ੍ਰਧਭ ਮਰਕਟ ਸ੍ਵਾਨ ਪੰਨਗ ਤੁਖਾਰ ਹੀਂ ॥ ਪੈਦਲ ਸੁਖਪਾਲ ਘਨੇ ਦੇਵਨ ਬਿਵਾਨ ਬਨੇ ਬਰੁਨ ਅਉ ਕੁਬੇਰ ਛਜਿਤ ਮੰਗਲ ਉੱਚਾਰ ਹੀਂ ॥ ਬਾਜਤਿ ਧੁਨਿ ਘੰਟ ਸੰਖ ਨਾਦਨ ਦੀਹਨ ਬਿਸੰਖ ਫਹਰਤਿ ਧੁਜ ਕੋਟਿ ਕੋਟਿ ਲੋਟਨ ਝੁਲਾਰ ਹੀਂ ॥ ੯੩ ॥ ੭੨੩ ॥ ੧੪੭੭ ॥ ਬਖ਼ਤਰ ਸਿਲਾਹ ਖ਼ੂਦ ਪਾਖਰ ਪਖਰੈਤ ਬੂਦ ਸਾਜਿ ਚਿਲਤਹ ਸੁਰੰਗ ਜੌਸ਼ਨ ਪੁਸਤਾਨ ਹੀ ॥ ਭੂਖਨ ਮਨਿ ਰਤਨ ਲਾਲ ਅੰਬਰ ਕ੍ਰਾਕ੍ਰਮੀ ਛਾਲ ਦ੍ਰੂਮਨ ਚਰ ਪੀਨ ਪੋਸ਼ ਰੰਗਨ ਰੰਗਾਨ ਹੀ ॥ ਹਿੰਸਤ ਹਜ ਮਦਮਤੰਗ ਗਜਤ ਭੀਖਮ ਬਿਹੰਗ ਉੱਠਤਿ ਨਿਸੁੰਨ ਨਾਦ ਧੌਂਸਾ ਭਯਾਨ ਹੀ ॥ ਘਹਿਰਤ ਧੁੰਕਾਰ ਦੀਹ ਮਾਰੂ ਨਿਸਾਨ ਭੀਹ ਦਹਲਜ ਦਸ ਚਤੁਰ ਲੋਕ ਪ੍ਰਲਜ ਅਨੁਮਾਨ ਹੀ ॥ ੯੪ ॥ ੭੨੪ ॥ ੧੪੭੮ ॥ ਚਾਮਰ ਸਿਰ ਛਤ੍ਰ ਢੁਰੇ ਰਤਨਨ ਬਿਵਾਨ ਚੜੇ ਬਰੁਨਉ ਕੁਬੇਰ ਪਿਤ੍ਰ ਰਾਜਦੇਵ ਭਾਵ ਹੀ ॥ ਰਾਜਿਤ ਮੁਖ ਕੰਜ ਪ੍ਰਾਜ ਸੋਭਿਤ ਦੁਤਿ ਚਿਹਨ ਛਾਯ ਦਮਕਤਿ ਮਨਿ ਗਨ ਅਮੋਲ ਭੂਖਨ ਦਮਕਾਵ ਹੀ ॥ ਬਾਮ ਦਿਸ ਸੈਨ ਸਕਲ ਲੀਨਿ ਸੰਗ ਅਨੀ ਪ੍ਰਬਲ ਸੈਨਾ ਚਤੁਰੰਗ ਆਪ ਆਪਨਿ ਚਲਾਵ ਹੀ ॥ ਸਿਮਰਤ ਸ੍ਰੀ ਪਤਿ ਉਮੰਗ ਬਰਖਤ ਫੂਲਨ ਸੁਗੰਧ ਚਾਲੇ ਸੁਭ ਲਗਨ ਸੋਧਿ ਗਨਪਤਿ ਮਨਾਵ ਹੀ ॥ ੯੫ ॥ ੭੨੫ ॥ ੧੪੭੯ ॥

ਬਿਸਨੁਪਦ ਮਲ੍ਹਾਰ ਪੜਤਾਲ ਅਥ ਰਵਿ ਸਸਿ ਦਲ ਜਾਤ੍ਰਾ ਕਥਨੰ ॥

ਜਾਤ੍ਰਾ ਸੁਭ ਘਰੀ ਜਾਨ ਕੀਨੀ ਕ੍ਰਿਪਾ ਨਿਧਾਨ ਦਿਨਕਰ ਜਗਬੰਦ ਜਗਪਾਲ ਪੋਖ ਕਰਤਾ ॥ ਛਾਜਿਤ ਮੁਖ ਨੂਰ ਛਟਾ ਛਬਿ ਵਿਲੋਕ ਮਯਨ ਘਟਾ ਸੋਭਾ ਸਾਗਰ ਪ੍ਰਾਤਪ ਤੇਜ ਰਾਸਿ ਬਰਤਾ ॥

ਨੌਤਨ ਛਬਿ ਮਯਨ ਪ੍ਰਾਯ ਸੁੰਦਰਿ ਕਿਸ਼ੋਰ ਕਾਯ ਕਸਜਪਿ ਸੁਤ ਪਾਪ ਦਹਨਿ ਕਿਲਬਿਖ ਕ੍ਰਿਤੁ ਹਰਤਾ ॥ ਮੋਹਨਿ ਮੂਰਤਿ ਅਨੰਗ ਮੰਗਲ ਨਿਸਦਿਨ ਉਮੰਗ ਦਿਨਮਨਿ ਸੁਰ ਜਗਤ ਬੰਦ ਜਲ ਥਲ ਮਹਿ ਭਰਤਾ ॥ ੯੬ ॥ ੭੨੬ ॥ ੧੪੯੦ ॥ ਧਾਰਿ ਕਰ ਚਕ੍ਰ ਅਨਲ ਤੇਜ ਰਾਸਿ ਤਿੱਛ ਪ੍ਰਬਲ ਸਹਿਥੀ ਕ੍ਰਿਪਾਨ ਸੇਲ ਨਾਵਕ ਜਮਦਾਰਾ ॥ ਰਾਜਿਤ ਕਟਿ ਤੂਨ ਸੁਭਗ ਬਾਨਨ ਜੁਤਿ ਰਤਨ ਸਲਗ ਧਾਰੇ ਕਰ ਸਪ੍ਰ ਬਾਨ ਖੰਡਾ ਦੋਧਾਰਾ ॥ ਸਿਲਿਮੁਖ ਸੁਭ ਸੈਲ ਬਾਨ ਮੂਸਲ ਬਾਨੋ ਕ੍ਰਿਪਾਨ ਮਰੁਤ ਪਾਵਕ ਪ੍ਰਚੰਡ ਜਮਧਰ ਜਬਾਰਾ ॥ ਗੋਫ਼ਨ ਗੁਲੇਲ ਬਾਨ ਤੁਪਕ ਸ਼ਮਸ਼ੇਰ ਪਟਾ ਗੁਰਜੋ ਤੁਫ਼ੰਗ ਧਨੁਖ਼ ਸਾਰੰਗ ਤਰਵਾਰਾ ॥ ੯੭ ॥ ੭੨੭ ॥ ੧੪੯੧ ॥ ਧਾਰਿ ਸੁਭ ਸਸਤ੍ਰ ਅਸਤ੍ਰ ਰਾਜਿਤ ਸਨਿ ਸੁਭਗ ਬਸਤ੍ਰ ਭੂਖਨ ਮਨਿ ਰਤਨ ਪੁੰਜ ਅਨਗਨ ਅਲੰਕਾਰਾ ॥ ਕੁੰਡਲ ਸ੍ਰਵਨਨ ਅਨੂਪ ਜਗਮਗ ਦੁਤਿ ਬਿਮਲ ਰੂਪ ਜਮੁਰਦ ਇਲਮਾਸ ਖਚਿਤ ਸੌਂਦ੍ਰਜ ਧ੍ਰਿਤਿਕਾਰਾ ॥ ਮੋਤਿਨ ਕੇ ਹਾਰ ਬਿਮਲ ਲਾਲਨਮਨਿ ਮਾਲ ਕਮਲ ਕ਼ਲਗ਼ੀ ਸਰਪੇਚ ਮੁਕਟ ਦਮਕਤ ਗਨਤਾਰਾ ॥ ਮੁਕਤਾ ਸੁਭ ਮੌਰ ਸਜੇ ਯਕਤਾ ਦੁਰ ਢੁਰ ਛਜੇ ਚਾਮਰ ਸਿਰ ਛਤ੍ਰ ਧਰਤਿ ਲਾਲਨ ਮਨਜਾਰਾ ॥ ੯੮ ॥ ੭੨੮ ॥ ੧੪੯੨ ॥ ਆਰੂੜ ਰਥ ਸਪਤਮੁਖ ਦਿਨਕਰ ਜਗਬੰਦ ਪੁਰਖ ਲਾਗੇ ਤਹਿ ਮੱਧਜ ਸਜਾਮ ਕਰਨ ਮੁਖ ਅਪਾਰਾ ॥ ਸੋਭੇ ਰਥ ਏਕ ਚਕ੍ਰ ਭਾਜਿਤ ਦੁਖ ਦੋਖ ਬਕ੍ਰ ਦਰਸ਼ਨ ਕਰ ਪਾਪ ਹਰਤ ਸੰਤਨ ਹਿਤੁਕਾਰਾ ॥ ਸਾਠ ਪਦਮ ਸੈਨ ਸੰਗ ਅਸੁ ਰਥ ਪੈਦਲ ਮਤੰਗ ਪੂਤਨ ਪਰਿਵਾਰ ਸਹਿਤ ਰਾਜਿਤ ਕਰਤਾਰਾ ॥ ਮਨਿ ਗਨ ਰਤਨਨ ਬਿਵਾਨ ਖਚਿਤ ਮੰਗਲ ਨਿਧਾਨ ਫਹਰਤਿ ਧੁਜ ਕੋਟਿ ਕੋਟਿ ਲੋਟਨ ਕਰਤਾਰਾ ॥੯੯॥੭੨੯॥੧੪੯੩॥ ਬਿਸਨੁਪਦ ਮਲ੍ਹਾਰ ਪੜਤਾਲ ॥ ਬਾਜਤ ਘੰਟਾ ਰਬਾਬ ਬੀਨਾ ਧੁਨਿ ਸੰਖ

ਭਾਂਭ਼ ਭੇਰੀ ਦੁੰਦਭਿ ਮੁਚੰਗ ਬਨਸੀ ਜਲਧਾਰਾ ॥ ਮੁਹਵਰ ਮੁਰਜੋ ਉਪੰਗ ਮੁਰਲੀ ਝਾਂਝਰ ਮ੍ਰਿਦੰਗ ਕਾਨੜ ਡੱਫ ਤੂਰ ਤਤਾਨ ਧੌਂਸਾ ਧੁੰਕਾਰਾ ॥ ਤਬਲਾ ਤੰਬੂਰ ਨਾਇ ਪਿੰਦਰੂ ਢੋਲਕ ਸ਼ਹਨਾਇ ਖੁਰਦਕ ਸ਼ੁਤਰੀ ਮ੍ਰਿਦੰਗ ਭੇਰਿਨ ਭੁੰਕਾਰਾ ॥ ਅਸਪੀ ਮਾਰੂ ਕਰਾਲ ਡੰਕਾ ਗੋਮੁਖਨ ਝਾਲ ਤੁਰਹੀ ਕਰਨਾਇ ਨਾਇ ਸਾਰੰਗਿ ਸਿਤਾਰਾ ॥ ੧੦੦ ॥ ੭੩੦ ॥ ੧੪੯੪ ॥ ਬਾਜਤ ਨਾਨਾ ਨਿਸਾਨ ਸੁਨਿ ਧੁਨਿ ਹਰਖੇ ਸੁਜਾਨ ਉਘਟਤ ਤਹ ਰਾਗ ਨਾਦ ਮੰਗਲ ਸੁਭ ਕਾਰਾ ॥ ਸੈਨਾ ਸੁਭ ਸੰਗ ਲਿਯੇ ਆਨੰਦ ਬਧਾਇ ਹਿਯੇ ਛਾਜਿਤ ਦੋਊ ਬੀਰ ਅਨਜਾਨਕ ਜਗ ਸਾਰਾ ॥ ਚੰਦੈਲੀ ਨਿਜ ਸੈਨ ਪ੍ਰਬਲ ਪ੍ਰਤਿਨਾ ਪਰਿਵਾਰ ਸਬਲ ਜਾਤ੍ਰਾ ਦਿਨਨਾਥ ਕਰੀ ਉਅੰ ਉਚਾਰਾ ॥ ਸੈਨਾ ਸੰਗ ਸਕਲ ਲੀਨਿ ਜਾਤ੍ਰਾ ਨਿਸਿਰਾਜ ਕੀਨਿ ਗਨਪਤਿ ਗੌਰੀ ਮਨਾਇ ਕੀਨਿ ਜੈ ਜੈ ਕਾਰਾ ॥ ੧੦੧ ॥ ੭੩੧ ॥ ੧੪੯੫ ॥ ਚਾਲੇ ਦੋਊ ਨੰਦ ਰਿਖਿ ਧਾਰੇ ਸਸਿ ਬਾਨ ਬਿਸਖ ਬਾਹਨਿ ਨਿਸਰਾਜ ਏਨ ਚੰਚਲ ਮ੍ਰਿਗਬਾਰਾ ॥ ਲਾਗੇ ਸਜੰਦ ਨਚਤ ਸਜਾਮ ਕਰਨ ਏਣ ਛਜਿਤ ਕੂਦਤ ਕੁਰੰਗ ਸੁਘਰ ਪੰਛੀ ਪਰਧਾਰਾ ॥ ਤੀਸ ਤੀਸ ਪਦਮ ਸੈਨ ਨਿਜ ਨਿਜ ਚਤੁਰੰਗ ਐਨ ਬਰਨਤ ਕਬਿ ਪ੍ਰਿਥਕ ਪ੍ਰਿਥਕ ਖਾਸ ਫੌਜ ਭਾਰਾ ॥ ਹਰਵਲ ਸ਼ਿਵ ਨੰਦ ਜੁਗਲ ਦਾਹਨ ਸਿਵ ਬ੍ਰਹਮ ਸਬਲ ਬਾਵੈਂ ਦਿਸ ਜੱਛ ਬਰੁਨ ਚੰਦੈਲਨਿ ਰਿਖਿ ਪਜਾਰਾ ॥੧੦੨॥੭੩੨॥੧੪੯੬॥

ਅਥ ਦੇਵਰਾਜ ਨਾਰਾਜਨ ਗੰਧ੍ਰਬ ਨ੍ਰਿਪਤਿ ਮਨੁਜ ਸੈਨਾਪਤਿ ਬਾਸਵ ਜਾਤ੍ਰਾ ਕਥਨੰ ॥
ਬਿਸਨੁਪਦ ਮਲ੍ਹਾਰ ਪੜਤਾਲ ॥

ਬਾਸਵ ਨਾਰਦ ਮਹਾਨ ਸੈਨਾਪਤਿ ਜੁਗ ਪ੍ਰਧਾਨ ਨਿਰਖਤ ਮਾਨਵ ਖਵਾਸ ਕੋਰਨ ਚਤੁਰੰਗਨੀ ॥

ਭਾਂਤਿ ਰਿਪੁ ਸੈਨ ਚਬਾਈ ॥ ਬਾਯੁਬਾਸਤ੍ਰ ਸਰਬਲੋਹ ਗੁਸਾਈਂ ॥੨॥੨੫੩॥੭੮੫॥੩੧੦੪॥
ਬਿਸਮੈ ਭਜੋ ਪੇਖ ਕੌਤਕ ਕੌ ॥ ਉਪਲਾਸਤ੍ਰ ਛਾਡਜੋ ਸੌਤਕ ਸੌ ॥ ਚਹੁ ਦਿਸ ਘਟ ਅੰਧਜਾਰੀ ਚਲੀ॥
ਦਿਸ ਬਦਿਸ ਤਾ ਸੋ ਹਲਚਲੀ ॥੩॥੨੫੪॥੭੮੬॥੩੧੦੫॥ ਦਿਨ ਤੇ ਨਿਸਾ ਭਯੋ ਬਿਕਰਾਰਾ ॥
ਕਾਹੂੰ ਨ ਦੀਸਤਿ ਪਾਨ ਪਸਾਰਾ ॥ ਉਲਕਾ ਪਾਤ ਪੁਨ ਬਜ੍ਰਨ ਪਾਤਾ ॥ ਅੰਧ ਕਬੰਧ ਗਿਰਤ ਬਹੁ
ਭਾਂਤਾ ॥੪॥੨੫੫॥੭੮੭॥੩੧੦੬॥ ਭੈਰਵ ਭੂਤ ਮਸਾਨ ਡਕਾਰਤਿ ॥ ਜੁੱਗਿਨਿ ਪ੍ਰੇਤ ਹਾਂਕ
ਕਿਲਕਾਰਤਿ ॥ ਕਿਲਕਟਿ ਦੇਤ ਡੀਅਰ ਪਈਸਾਚੀ ॥ ਭੈਵਰ ਰੁਦ੍ਰ ਕਾਲਿਕਾ ਨਾਚੀ ॥੫॥੨੫੬
॥੭੮੮॥ ੩੧੦੭॥ ਧੁਕ ਧੁਕ ਉਠਤ ਕਬੰਧ ਬਿਕਰਾਰਾ ॥ ਹਾਂਕਤਿ ਜੱਖ ਪ੍ਰੇਤ ਬੈਤਾਰਾ ॥ ਜੰਬੁਕ
ਸ੍ਵਾਨ ਮੰਜਾਰਨ ਡਾਕਤਿ ॥ ਗ੍ਰਿਝ ਚਾਵੰਡ ਕਾਕ ਸਦ ਹਾਕਤਿ ॥੬॥੨੫੭॥੭੮੯॥੩੧੦੮॥
ਉਲੂਕ ਸਰਪ ਬਜਾਘ੍ਰ ਡੱਕਾਰੈਂ ॥ ਲੂਬਰ ਬਾਜ਼ ਕੁਹੀ ਕਿਲਕਾਰੈਂ ॥ ਦਿੱਗੰਬਰ ਜੁੱਗਨਿ ਗਨ ਪ੍ਰੇਤਾ ॥
ਖਿਰ ਖਿਰ ਹਸਤ ਡਕਤ ਬਹੁ ਹੇਤਾ ॥੭॥੨੫੮॥ ੭੯੦॥ ੩੧੦੯॥ ਸੀਸ ਜਟਾ ਕਰ ਖੱਪਰ
ਧਾਰੈ ॥ ਖੰਡਾ ਨਗਨ ਤ੍ਰਿਸੂਲ ਡਰਾਰੈ ॥ ਭੀਮਦਾੜ ਆਨਨ ਬਹੁ ਭਾਂਤਿਨ ॥ ਕਾੜ੍ਹ ਦਾਂਤ ਮੁਖ
ਬਾਇਬ ਘਾਤਨ ॥੮॥੨੫੯॥੭੯੧॥ ੩੧੧੦॥ ਪੁਨਜਾਕੀ ॥ ਗਰਜਤ ਘੋਰ ਹਾਕ ਭਯਕਾਰੀ ॥
ਉਛਰ ਉਛਰ ਗਾਵਤਿ ਦੈ ਤਾਰੀ ॥ ਨਿਸੁਨ ਨਾਦ ਸੁਨਿਯਤ ਡਰਪਾਵਨ ॥ ਉਲਕਾਪਾਤੰ ਸ਼ਬਦ
ਭਯਾਵਨ ॥੯॥੨੬੦॥੭੯੨॥੩੧੧੧॥ ਤਿਤਾਲਾ ॥ ਕੰਪਜੋ ਭੂਮਿ ਗਗਨ ਘਹਿਰਾਵਤ ॥ ਕਹੂੰ ਕਹੂੰ
ਬਸ਼ੁਧਾ ਨੀਰ ਦਿਖ਼ਾਵਤ ॥ ਤੜਤਾ ਘਨਹਰ ਬਾਜੁ ਝਕੋਰਾ ॥ ਘਨਹਰ ਗ੍ਰਜਤ ਦੁਸਦ ਕਠੋਰਾ ॥੧੦॥
੨੬੧॥ ੭੯੩॥ ੩੧੧੨॥ ਸਬਹਨ ਪ੍ਰਲਜ ਕਾਰ ਕਰਿ ਮਾਨਾ ॥ ਸੂਰਨ ਮਨ ਆਨੰਦ ਠਹਿਰਾਨਾ॥

ਦ੍ਰੁਮ ਦੀਹ ਅਰੁ ਮੇਰੁ ਬਿਸਾਲਾ ॥ ਹੋਤ ਪਾਤ ਨਿਸਚਰ ਦਨੁਮਾਲਾ ॥੧੧॥੨੬੨॥ ੭੯੪॥੩੧੧੩॥ ਪੁਨਜਾਕੀ ਤਿਤਾਲਾ ॥ ਘੋਰ ਉਤੰਗ ਦੀਹ ਗਿਰ ਦਾਰੁਨ ॥ ਸੌ ਸੌ ਜੋਜਨ ਮੇਰੁ ਭਯਾਵਨ॥ ਜੋਜਨ ਜੋਜਨ ਅਰੁ ਕਈ ਜੋਜਨ ॥ ਹੋਤ ਪਾਤ ਭਯਕਰ ਗਿਰ ਦਾਰੁਨ ॥੧੨॥੨੬੩॥੭੯੫॥੩੧੧੪॥ ਬਿਭਾਸ ਪੁਨਜਾਕੀ ਕੇ ਤਿਤਾਲਾ ਚਰਪਦ ॥ ਬਰਹੀ ੧॥ ਦੀਹ ਉਤੰਗ ਘੋਰ ਤਰੁ ਮੰਦਰ ॥ ਜੁਤ ਬਜਾਘ੍ਰ ਬਜਾਲ ਮ੍ਰਿਗ ਕੰਦਰ ॥ ਰੂਰੂ ਜੂਥਪ ਸੂਕਰ ਨਾਨਾ ॥ ਗੈਂਡਾ ਮਹਿਸ ਬ੍ਰਿਸਭਿ ਮ੍ਰਿਗ ਆਨਾ ॥੧॥੨੬੪॥੭੯੬॥੩੧੧੫॥ ਰੋਝ ਝੰਖਾਰ ਰਿੱਛ ਗਜ ਜੰਬੁਕ ॥ ਬਿਸਧਰ ਅਨਿਕ ਨਕੁਲ ਕੁਲ ਸੰਬੁਕ ॥ ਚਮਰ ਸਮਰ ਖਰਗੀ ਬਹੁ ਰਾਸਨ ॥ ਫੁੰਕਾਰਤ ਰਾਛਸ ਗਨ ਗ੍ਰਾਸਨ ॥੨॥੨੬੫॥ ੭੯੭॥੩੧੧੬॥ ਨਾਨਾ ਜੰਤੁ ਸੰਜੁਤ ਗਿਰਰਾਈ ॥ ਸਿਖਰ ਉਤੰਗ ਗਗਨ ਨਿਯਰਾਈ ॥ ਪੱਛ ਸਪੱਛ ਪਰੀ ਪਰਿਯਾਈ ॥ ਗਉਰੋ ਗਿਰਵਰ ਪਰਤ ਅਰਰਾਈ ॥੩॥੨੬੬॥੭੯੮॥੩੧੧੭॥ ਕੋਟਿਨ ਕੋਟਿ ਕੋਟਿ ਨਗ ਐਸੋ ॥ ਕਹੀ ਜੈਸ ਬਿਧ ਪੂਰਬਿ ਤੈਸੋ ॥ ਦਿਸ ਦਿਸ ਛਾਇ ਪ੍ਰਭਾ ਗਿਰ ਮੇਰੁਨ ॥ ਦੀਹ ਬਿਸਾਲ ਪ੍ਰਬਤ ਤਰੁ ਦਾਰੁਨ ॥੪॥੨੬੭॥੭੯੯॥ ੩੧੧੮॥ ਤਿਤਾਲਾ ॥ ਧਾਰਾਕਰ ਬਰਸਤ ਦ੍ਰੁਮ ਮੇਰੁਨ ॥ ਸਿਖਰ ਸੈਲ ਵਰਹਤ ਚੌਫ਼ੇਰਨ ॥ ਬਜ੍ਰ ਲੂਕ ਉਲਕਾ ਬਹੁ ਝਰੈਂ ॥ ਮੇਰੁ ਬ੍ਰਿਛ ਖਗ ਮ੍ਰਿਗ ਜੁਤ ਪਰੈਂ ॥੫॥੨੬੮॥ ੮੦੦॥੩੧੧੯॥ ਝਪਸ ਬੇਗ ਦਾਮਨਿ ਠਨਕਾਰਾ ॥ ਗੜਾ ਪਾਤ ਦਸ ਦਿਸ ਬਹਿ ਬਜਾਰਾ ॥ ਸਿਲਾ ਸੈਲ ਬਰਖਾ ਅਤਿ ਭਾਰੀ ॥ ਬਜ੍ਰ ਤਬਰ ਸੈਹਥੀ ਕਟਾਰੀ ॥੬॥ ੨੬੯॥੮੦੧॥੩੧੨੦॥ ਤਿਤਾਲਾ ॥ ਭੂਮਿ ਅਕਾਸ ਨ ਦੀਸਤ ਕਾਹੂੰ ॥ ਮਿਲਤ ਨ ਕੌਨਹ ਦਿਸ ਕਉ ਰਾਹੂ ॥ ਚਰੁ ਅਰੁ ਅਚਰ ਚਲਤਿ ਪਥ ਚੂਕੇ ॥ ਭੂਧਰ ਪੜਤ ਨਭ ਮੰਡਲ ਢੂਕੇ ॥੭॥੨੭੦

॥੮੦੨॥੩੧੨੧॥ ਬਿਭਾਸ ॥ ਭਜੋ ਨ ਐਸੋ ਸਮਰ ਭਜਾਵਨ ॥ ਕੈ ਰਘੁਪਤਿ ਸੰਗ ਲੂਝਜੋ ਰਾਵਨ॥ ਘੋਰ ਕਸ਼੍ਟ ਬੀਤਜੋ ਤਹਿ ਔਸਰ ॥ ਜੜ ਚਈਤਨ ਸਭੀ ਭੈ ਥਰਹਰ ॥੮॥੨੭੧॥ ੮੦੩॥੩੧੨੨॥ ਸਰਨ ਸਰਨ ਕਰਿ ਸਭਿ ਗੁਹਰਾਜੇ ॥ ਅਤਿ ਆਰਤ ਭਜ ਤ੍ਰਾਸ ਸਿਰਾਯੇ ॥ ਪਾਹ ਪਾਹ ਸ਼ਰਨਾਗਤਿ ਦੀਜੈ ॥ ਸ੍ਰੀ ਸਰਬਲੋਹ ਮੁਰ ਰੱਛਜਾ ਕੀਜੈ ॥੯॥੨੭੨॥ ੮੦੪॥੩੧੨੩॥ ਯਾ ਸੰਕਟ ਤੇ ਲੇਹੁ ਬਚਾਈ ॥ ਜੀਅ ਜੰਤੁ ਸਭਿ ਤ੍ਵ ਸਰਨਾਈ ॥ ਆਪਨ ਜਾਨੁ ਹੂਜੈ ਕ੍ਰਿਪਾਲਾ ॥ ਯਾ ਸੰਕਟ ਤੇ ਰਖਹੁ ਗੁਪਾਲਾ ॥੧੦॥੨੭੩॥੮੦੫॥੩੧੨੪॥ ਰੱਛ ਰੱਛ ਕਹ ਹਸੇ ਗੁਸਾਈਂ ॥ ਤੁਮਰੀ ਰੱਛ ਆਦਿ ਮੁਝਿ ਭਾਈ ॥ ਤ੍ਰਾਨੁ ਕਰੋ ਸੰਕਟ ਸਭ ਹਰਹੁੰ ॥ ਸੁਹਿਰਦ ਆਤਮਾ ਨਿਜ ਤੁਮਹਿ ਸੰਭਰਹੁੰ ॥੧੧॥ ੨੭੪॥੮੦੬॥੩੧੨੫॥ ਅਸ ਬਦ ਗਦ ਬਚਨ ਸਭ ਤੋਖੇ ॥ ਸਰਨ ਦੀਨ ਸਰਨਜ ਪ੍ਰਭੁ ਪੋਖੇ ॥ ਬਜ੍ਰ ਬਾਨ ਅਭਿ ਮੰਤ੍ਰਿਤ ਕਰ ਨਰ ॥ ਬਾਰਨ ਭੂਧਰਾਸਤ੍ਰ ਸਰ ਦੁਸਤਰ ॥ ਛੁਟਤ ਪ੍ਰਕਾਸ ਭਜੋ ਜਗ ਭੀਤਰ ॥ ਭਾਨੁ ਤੇਜਮਜ ਦੀਸਤ ਖੇਚਰ ॥੧॥ਰਹਾਉ॥੧੨॥੨੭੫॥ ੮੦੭॥੩੧੨੬॥ ਚੂਰਤ ਭੂਧਰਾਸਤ੍ਰ ਸਰ ਭੀਖਨ ॥ ਕੋਟਿ ਕੋਟਿ ਗਿਰ ਤਿਲ ਤਿਲ ਕੀਸਨ ॥ ਦੀਹ ਬ੍ਰਿਛ ਦਾਰੁਨ ਗਿਰ ਖੰਡਤ॥ ਟੂਕ ਟੂਕ ਕਰ ਬਿਸਖੰ ਅਗਨਤ ॥੧੩॥੨੭੬॥੮੦੮॥੩੧੨੭॥ ਬਜ੍ਰਬਾਨ ਮਾਰੁਤ ਊਨਚਾਸਾ ॥ ਊਚ ਸਬਾਯੋ ਗਗਨ ਬਤਾਸਾ ॥ ਦਾਮਨਿ ਲੂਕ ਘਿਰਜੋ ਗਿਰ ਜਾਈ ॥ ਜਾਰ ਪੱਛ ਪੁਨ ਨਗਹ ਜਰਾਈ ॥੧੪॥੨੭੭॥੮੦੯॥੩੧੨੮॥ ਜਾਰਤ ਤਾਲ ਤਮਾਲ ਰੁ ਸਾਲਾ ॥ ਨੀਂਬ ਬਿੱਲ ਬਕੁਲਨ ਸੁ ਰਸਾਲਾ ॥ ਚੰਦਨ ਬੇਤ ਬੇਨੁ ਦ੍ਰੁਮ ਪੁੰਜਨ ॥ ਬਜ੍ਰ ਲੂਕ ਤੇ ਜਰਤ ਗਿਰ ਦੁਰਜਨ ॥੧੫॥ ੨੭੮॥੮੧੦॥੩੧੨੯॥ ਧੂਰ ਚੂਰ ਹ੍ਵੈ ਗਿਰਤ ਗਿਰਨਾਨਾ ॥ ਭੌ ਜਰ ਛਾਰ ਰਿਪੁ ਜਿਤਕ ਸੰਧਾਨਾ॥

ਦਿਸ ਨਿਰਮਲ ਭੇ ਤਿਮਰ ਮਿਟਾਨਜੋ ॥ ਸ੍ਰੀ ਸਰਬਲੋਹ ਬਲ ਅਸੁਰ ਸਿਰਾਨਜੋ ॥੧੬॥੨੭੯ ॥੯੧੧॥੩੧੩੦॥ ਬਜ੍ਰਨ ਰੱਛ ਕਰੀ ਸੁਰ ਕਟਕਾ ॥ ਭੂਧਰਾਸਤ੍ਰ ਰਿਪੁ ਰਜ ਕਰ ਪਟਕਾ ॥ ਬੀਰਜਨਾਦ ਪਿਖ ਕੌਤਕ ਸਟਕਾ ॥ ਬਹੁਰ ਰੋਸ ਕਰ ਕੀਨਜੋ ਖਟਕਾ ॥੧੭॥੨੮੦॥੯੧੨॥ ੩੧੩੧॥ ਬਿਸਨੁਪਦ ਪੁਨਜਾਕੀ ਤਰਹ ਦੂਜੀ ਕਬਿਬਾਚ ॥ ਨਿਜ ਆਯੁਧ ਕੋ ਖੰਡਨ ਦੇਖਜੋ ॥ ਦੇਵਨ ਹਰਖ ਮੁਦਿਤ ਚਿਤ ਲੇਖਜੌ ॥ ਬਹੁਰ ਕੋਪ ਕੀਨਸਿ ਦਨੁਰਾਜਾ ॥ ਉਰਗਾਸਤ੍ਰ ਛਾਡਜੋ ਬਡਦਾਝਾ ॥੧॥੨੮੧॥੯੧੩॥੩੧੩੨॥ ਛੁਟਿ ਅਭਿਮੰਤ੍ਰਿਤ ਹ੍ਵੈ ਸਰਬਜਾਲਾ ॥ ਅਜਤ ਸੁ ਜੋਜਨ ਕਾਯ ਬਿਸਾਲਾ ॥ ਸਤ ਸਤ ਜੋਜਨ ਅਰਧ ਸਤ ਜੋਜਨ ॥ ਦ੍ਵੈ ਸਤ ਜੋਜਨ ਬਿਸਧਰ ਗੋਜਨ ॥੨॥੨੮੨॥ ੩੧੪॥੩੧੩੩॥ ਦਸ ਦਸ ਜੋਜਨ ਉਰਗੰ ਅਗਨਤ ॥ ਜੋਜਨ ਜੋਜਨ ਬਿਸਧਰ ਅਨਿਕਤ ॥ ਕੋਸ ਕੋਸ ਅਰਧ ਕੋਸ ਨ ਅੰਤਤਿ ॥ ਮੁਸ੍ਰਿ ਮੁਸ੍ਰਿ ਪ੍ਰਮਾਨ ਅਸੰਖਿਤ ॥੩॥੨੮੩॥੯੧੫॥੩੧੩੪॥ ਹਸਤ ਪ੍ਰਮਾਨ ਅਰੁ ਅੰਗੁਸ੍ਰ ਸਮਾਨਾ ॥ ਤਿਨ ਸੰਖਜਾ ਨਹਿ ਜਾਈ ਬਖਾਨਾ ॥ ਜੁਰਜੋ ਅਸ੍ਰ ਕੁਲ ਨਾਗ ਅਖਾਰਾ ॥ ਬੰਸ ਬੰਸ ਕੇ ਉਰਗ ਅਪਾਰਾ ॥੪॥੨੮੪॥੯੧੬॥੩੧੩੫॥ ਸੇਸ ਬਾਸਕਿ ਤੱਛਕ ਕੁਲਿ ਜੂਟੇ ॥ ਘੋਰ ਰੂਪ ਧਰਿ ਬਿਸਧਰ ਟੂਟੇ ॥ ਪਛ ਸਪਛ ਪਛੀ ਪਰਵਾਰੇ ॥ ਬਿਬਿਧ ਮਾਯਾਵੀ ਬਾਨ ਅਪਾਰੇ ॥੫॥੨੮੫॥੯੧੭॥੩੧੩੬॥ ਸੰਖ ਅਸੰਖ ਕਛੁ ਜਾਨੁ ਨ ਪਾਵਾ ॥ ਭਰਗੋ ਤੀਨਹੁੰ ਲੋਕ ਕੰਪਾਵਾ ॥ ਭਯ ਕਰ ਆਕੁਲ ਭੇ ਸਭਿ ਜੰਤਾ ॥ ਤ੍ਰਾਹ ਤ੍ਰਾਹ ਸ੍ਰੀ ਸਰਬਲੋਹ ਭਗਵੰਤਾ ॥੬॥ ੨੮੬ ॥੯੧੮॥੩੧੩੭॥ ਯਾ ਸੰਕਟ ਤੇ ਪੁਨ ਰੱਖ੍ਯ ਲੀਜੈ ॥ ਅਸੁਰ ਸੰਘਾਰ ਜੈ ਦੁੰਦਭਿ ਹੂਜੈ ॥ ਪ੍ਰਨਤ ਪਾਲ ਜਗਦੀਸ਼ ਗੁਸਾਈਂ ॥ ਆਦਿ ਜੁਗਾਦਿ ਸਰਨ ਸ੍ਰੁਤਿ ਗਾਈ ॥੭॥੨੮੭

॥੯੧੯॥੩੧੩੮॥ ਗਰੁੜ ਬਾਨ ਜਗਦੀਸ਼ ਸੰਧਾਨਾ ॥ ਮਿਟਾ ਤ੍ਰਾਸ ਪੰਨਗ ਕਰਿ ਤ੍ਰਾਨਾ ॥ ਜਤ੍ਰ ਤਤ੍ਰ ਬਿਸਨੁ ਗਨ ਢੂਕੇ ॥ ਸੁਪਰਨ ਰੂਪ ਪਾਰਸਦ ਅਗਨੂ ਤੇ ॥੮॥੨੮੮॥੯੨੦॥੩੧੩੯॥ ਮਿਟਜੋ ਕਲੇਸ ਸਭੈ ਅਰੁ ਤ੍ਰਾਸਾ ॥ ਸੁਪਰਨਾਸਤ੍ਰ ਕਰ ਰਖ੍ਯ ਕਰਾਸਾ ॥ ਭਜੋ ਪ੍ਰਕਾਸ਼ ਬਿਨਾਸੇ ਸਰਪਾ ॥ ਸੁਪਰਨ ਬਾਨ ਕਰਿ ਆਨੰਦ ਅਰਪਾ ॥੯॥੨੮੯॥੯੨੧॥੩੧੪੦॥ ਦੋਹਰਾ ॥ ਬਿਸ਼ਨੁ ਨਾਮ ਅਰੁ ਚਕ੍ਰ ਨਾਮ ਬਿਸ਼ਨਾਯੁਧ ਪ੍ਰਧਾਨ ॥ ਗਰੁਰ ਪਾਰਿਸਦ ਬਿਸ਼ਨੁ ਜਨ ਏ ਸਮ ਏਕਹ ਜਾਨ ॥੧॥੧੦॥੨੯੦॥੯੨੨॥੩੧੪੧॥ ਜੇ ਉਚਰਹਿ ਜੇ ਕੀਰਤਿ ਗਾਜ ਹੈਂ ਸ੍ਰੀ ਸਰਬਲੋਹ ਗੁਨਾਨੁਬਾਦੰ॥ ਹਰਿ ਪਦ ਤਿਸਹਿ ਪ੍ਰਾਪਤ ਸਦਹੀ ਸਦ ਆਨੰਦ ਅਹਿਲਾਦੰ ॥੨॥੧੧॥੨੯੧॥੯੨੩॥੩੧੪੨॥ ਪੁੰਨੀਆਂ ॥ ਸ੍ਰੀ ਗਰੁੜ ਕੇਤੁ ਗਰੁੜਾਸਨ ਬਿਸ਼ਨਹ ॥ ਚਕ੍ਰ ਸੁਦਰਸ਼ਨ ਪਾਨਿ ਸ੍ਰੀ ਬਿਸ਼ਨਹ ॥ ਸੰਖ ਪਦਮ ਗ਼ਦਾ ਧਰਿ ਬਿਸ਼ਨਹ ॥ ਨਾਮ ਲੇਤ ਉਧਰਤ ਸ੍ਰੀ ਬਿਸ਼ਨਹ ॥੧॥੧੨॥੨੯੨॥੯੨੪॥੩੧੪੩॥ ਬਰਹੀ ੧॥ ਬਿਸਨੁਪਦ ਪੁਨਜਾਕੀ ਅਥ ਭਗਵਤ ਨਾਮ ਕਥਤੇ ਗੀਤ ਕੀਰਤਨਿ ਸਲੋਕ ਦੰਡਕ ਮੰਗਲਪਦ ॥ ਜਦੁ ਪਤਿ ਜਦੁ ਨਾਜਕ ਜਦੁ ਨਾਥੰ ਸ੍ਰੀ ਜਦੁਵੀਰ ਜਦੁ ਰਾਇ ਮਹਸਾਯਾ ॥ ਜਗੰਨਾਥ ਜਗਦੀਸ਼ ਜਗਤਾਗਰ ਸ੍ਰੀ ਜਨਾਰਦਨੰ ਅਨੰਦਾਯਾ ॥ ਗੋਬਿੰਦ ਗਿਰ ਧਰ ਗਰੁੜ ਧ੍ਰਜ ਗੁੜਾਕੇਸ ਗਰੁੜਾਸਨ ਗਦਾ ਧਾਰੀ ॥ ਧਰਨੀਧਰ ਧਨੰਤ੍ਰਿ ਧੇਨੁਕ ਅਰਿ ਧੇਨੁ ਪਾਲ ਧੇਨੁ ਚਾਰੀ ॥੧॥੨੯੩॥੯੨੫॥੩੧੪੪॥ ਬੰਸੀਧਰ ਬਾਵਨ ਬਿਸ਼ਨੁ ਬਿਸੰਭਰ ਬਿਸ੍ਵ ਨਾਥ ਬਨ ਮਾਲੀ ॥ ਬਈਕੁੰਠ ਨਾਥ ਬਜਾਪਕ ਬੇਦ ਗਰਭ ਬਿਸ੍ਵ ਪਾਲ ਰਿਪੁ ਬਾਲੀ ॥ ਕੇਸਵ ਕ੍ਰਿਪਾ ਨਿਧਿ ਕਮਲ ਨਜਨ ਕੰਜ ਨਾਭਿ ਕਰੁਨਾ ਕਰ ਕ੍ਰਿਪਾਲਾ ॥ ਚਕ੍ਰ ਪਾਨਿ ਚਕ੍ਰਾਯੁਧ ਚਤੁਰ ਭੁਜ ਚਿੰਤਾਮਨਿ

ਚਿਰੰਕਾਲਾ ॥੨॥੨੯੪॥੯੨੬॥੩੧੪੫॥ ਦਾਮੋਦਰ ਦੁਖ ਭੰਜਨ ਦੀਨ ਬੰਧੁ ਦੀਨ ਦਜਾਲਾ ॥ ਦੀਨਾ ਨਾਥ ਦਜਾ ਨਿਧਿ ਦਾਤਾ ਦੁਖ ਨਾਸਨ ਦ੍ਰਿਗ ਜ੍ਵਾਲਾ ॥ ਸ੍ਰੀ ਰੰਗ ਬੀਠੁਲੰ ਵਾਸੁਦੇਵੰ ਰਿਖ਼ੀਕੇਸ ਹਜਗ੍ਰੀਵੰ ਕਪਿਲ ਦੇਵ ਲਵਨਾਰਿ ਵੀਰੰ ॥ ਸ੍ਰੀ ਜਗ ਪੁਰਸ਼ੋ ਸ੍ਰੀ ਭੂਤ ਗ੍ਰਾਮੰ ਸਉਮਿਤ੍ਰਾ ਕੁਵਰੰ ॥ ਮਹਾਂ ਭਾਰਥ ਕਰਤਾ ਮਹਿ ਭਾਰ ਹਰਤਾ ਖੜ ਭਗ ਸਰੀਰੰ ॥੩॥੨੯੫॥੯੨੭॥੩੧੪੬॥ ਪਾਵਨ ਪੁਨੀਤਿ ਪਵਿਤ੍ਰ ਪਰਮ ਹੰਸੰ ਪਰ ਬ੍ਰਹਮ ਪੁਰਸ਼ੋਤਮ ਪਰਮਾਨੰਦ ਪ੍ਰਮੇਸ੍ਵਰ ॥ ਪਰਮਾਤਮ ਪ੍ਰਧਾਨੰ ਪਰਧਾਮੰ ਪ੍ਰਾਚੀਨ ਪਰਿਪੂਰਨ ਪਰਮੇਸ੍ਵਰ ॥ ਪੂਰੋ ਪਊਰਾਨੰ ਪੀਤ ਬਸਨੰ ਪਦ ਸਰੋਜ ਪਦਮਾਛੰ ਪਦਮਾਪਤਿ ਪ੍ਰਮਾਪਰ ॥ ਪ੍ਰਾਨ ਨਾਥ ਪ੍ਰਾਨ ਪੁਰਸ਼ੋ ਪਾਪ ਨਾਸਨ ਪਤਿਤ ਪਾਵਨ ਪ੍ਰਨਤ ਪਾਲ ਅਪਰੰਪਰ ॥੪॥੨੯੬॥੯੨੮॥੩੧੪੭॥ ਨਾਰਾਯਨ ਨਿਹ ਕਲੰਕੰ ਨਿਰਾਕਾਰੰ ਨਿਹ ਕੰਟੁਕੰ ਨਿਰ ਬਜਾਧੰ ਨਰ ਬਜਾਘ੍ਰੰ ਨਰ ਹਰੀ ਨਿਰੰਜਨੰ ॥ ਨਰ ਵਰੰ ਨਰ ਨਾਜਕੰ ਨਰ ਪਤੰ ਨਿਰਾਹਾਰੰ ਨਿਰਗੁਨੰ ਨਿਰ ਭਵੰ ਸ੍ਰੀ ਨੰਦ ਨੰਦਨੰ ॥ ਨਿਰ ਬਿਕਾਰੰ ਨਿਰ ਜੁਰੰ ਨਿਹ ਕੰਟਕੰ ਨਿਰਲੰਭੰ ਨਿਰ ਵੈਰੰਗ ਨੀਰਾਲਜੰ ਨਿਰ ਬਰ ਨਿਰ ਸੰਸਯ: ॥ ਨੀਲਾਂਬਰ ਨੀਲ ਬਸਨੰ ਨੀਲ ਕੰਠ ਨਿਗਮ ਕਰਤਾ ਨਰਕ ਨਾਸਨ ਨਰੋਤਮ ਨਰ ਨਾਰਾਯਨ ਨਰ ਨਾਯਕਹ ॥੫॥੨੯੭॥੯੨੯॥੩੧੪੮॥ ਮਾਧਵ ਮਧੁ ਸੂਦਨ ਮੁਕੰਦੰ ਮੁਰਾਰਿ ਮਨ ਮੋਹਨ ਮ੍ਰਿਨਾਲ ਬਦਨੰ ਮਧੁਰ ਵਾਕਜੰ ਮਹੀਪਤੰ ਮਹਿਪਾਲੰ ॥ ਮਨੋਹਰ ਮਹਿ ਮੰਡਨ ਮਹੀ ਰੱਛਕ ਸ੍ਰੀ ਮਧੁਕਰ ਮਨਿ ਮਾਲੰ ॥ ਸੀਤਾ ਪਤਿ ਸੁਕਲਾਂਬਰ ਸੇਸਾਸਨ ਸਨਾਤਨੰ ਸਤਜ ਬਾਦੀ ਸਤ ਚਿਦਾਨੰਦੰ ਸਤਿਨਾਮੰ ॥ ਸੁਖ ਸਾਗਰ ਸ਼ਿਵ ਰੂਪੰ ਸਾਰੰਗ ਧਰ ਸਹਿਨ ਸੀਲੰ ਮਨ ਰੰਜਨ ਸ੍ਰੀ ਧਾਮੰ ॥੬॥੨੯੮॥੯੩੦॥੩੧੪੯॥ ਭਗਵਾਨ ਭਗਤ ਵਛਲ ਭਗਵੰਤੰ ਭਜ ਹਾਰਨ ਭਵ ਭੰਜਨੰ ॥ ਭਵਨੇਸ਼੍ਵਰ ਭਗਤਿ

ਰੱਛਕ ਭਵ ਨਾਸਨ ਭਵਤਾਰਨ ਭ੍ਰਮ ਜਾਰਨ ਭ੍ਰਿਗੁ ਭੂਸਨੰ ॥ ਬਲ ਬਾਵਨ ਬਲਬੀਰੰ ਬਰਿਆਰੰ ਬਲਰਾਮੰ ਬਲ ਧੀਰੰ ਬਲਭਦ੍ਰੰ ਬਲਵੰਡੰ ॥ ਬਾਜੀਗਰ ਬਜ੍ਰਧਰ ਬਾਨਪ੍ਰਸਤ ਬਾਨ ਧਾਰੀ ਬਿਰਦ ਰੱਛਕ ਬਿਸ੍ਵੇਸ੍ਵਰ ਬੀਰ ਵਰਬ੍ਰਿਤੰ ॥੭॥੨੯੯॥੯੩੧॥੩੧੫੦॥ ਕਾਨਰ ਕੰਸਾਰੰ ਸ੍ਰੀ ਕ੍ਰਿਸ਼ਨ ਕੇਸੀ ਮਰਦਨੰ ਕਮਲਾਛੰ ਕਮਲਾਸਨ ਕ੍ਰਿਤਾਰਥ ਕਰਨ ਕਰਤਾਰੰ ॥ ਕਾਲੀ ਨਾਥਨ ਕਾਲ ਬਿਨਾਸਨ ਕਾਲ ਕੂਟ ਪਾਨੰ ਕਲਾ ਧਰ ਕਮੁਲਾਪਤਿ ਕੰਤੂਹਲ ਕਾਰੰ ॥ ਘਨਾਨੈਨ ਘਨ ਸਜਾਮ ਘਟ ਬਾਸੀ ਘਨੀਅਰਿ ਘਨ ਅਰਿ ਘਨ ਸਾਰੰ ॥ ਮੰਗਲੰ ਮਹਾਂ ਮੰਗਲੰ ਮੰਗਲ ਕਾਰਨੰ ਮੰਗਲੰ ਬਦਨੰ ਮੰਗਲ ਮਯ ਨਿਤਿ ਮੰਗਲਾ ਕਾਰਨੰ ॥੮॥੩੦੦॥੯੩੨॥੩੧੫੧॥ ਸਲੋਕ ਦੰਡਕ ॥ ਅਚੁਤੰ ਅਕਾਲ ਅਨੰਤੰ ਅਬਜਕਤੰ ਆਕਾਸੰ ਅਨੀਲੰ ਅਨਾਦੰ ॥ ਅਜੂਨੰ ਅਜਨਮੰ ਅਚਲੰ ਅਗੰਜੰ ਅਰੇਖੰ ਅਮਰਨੰ ਅਬਰਨੰ ਅਗਾਧੰ ॥ ਅਨੀਹੰ ਅਨੀਲੰ ਅਜਰੰ ਅਲਿਖੰ ਅਦ੍ਵੈਖੰ ਅਛੱਲੰ ਅਪਾਰੰ ॥ ਅਜੋਨੰ ਅਮੋਨੰ ਅਮ੍ਰਿਤੰ ਅਦਾਗੰ ਅਰੰਗੰ ਅਭੰਗੰ ਅਤਾਪੰ ਅਧਾਰੰ ॥੯॥੩੦੧॥੯੩੩॥੩੧੫੨॥ ਆਤਮ ਕਰ ਆਤਮਾ ਰਾਮ ਅਬਿਨਾਸੀ ਅਨਾਮੰ ਅਗੇਹੰ ਅਭੂਤ ਅਨਾਸੰ ॥ ਅਜਮਜੰ ਅਗਮਜੰ ਅਰੂਪੰ ਅਨਾਮੰ ਅਢਾਹੰ ਅਭੇਯੰ ਅਕਾਸੰ ॥ ਅਗੂੜੰ ਅਚੂਰੰ ਅਛੰਦੰ ਅਬੰਧੰ ਅਖੰਡੰ ਅਦੰਡੰ ਅਥਾਪੰ ॥ ਅਰੰਗੰ ਅਰਾਗੰ ਅਦ੍ਵੈਖੰ ਅਭੇਖੰ ਅਸੇਖੰ ਅਲੇਖੰ ਅਲੱਖੰ ਅਖਾਪੰ ॥੧੦॥੩੦੨॥੯੩੪॥੩੧੫੩॥ ਅਦ੍ਰੋਹੰ ਅਮੋਹੰ ਅਕ੍ਰੋਹੰ ਅਕਰਮੰ ਅਭਰਮੰ ਅਸੰਭੰ ਅਜਾਪੰ ॥ ਅਗਾਧੰ ਅਬਜਾਧੰ ਅਰਾਧੰ ਅਸਾਧੰ ਅਨੁਪਰਾਧੰ ਅਸਾਪੰ ॥ ਅਗੰਜੰ ਅਨ ਭੰਜੰ ਅਧੰਧੰ ਅਬੰਧੰ ਅਛੰਦੰ ਅਛੂਹੰ ਅਦਾਹੰ ॥ ਅਬਰਨੰ ਅਮਰਨੰ ਅਛਰਨੰ ਅਨਾਮੰ ਅਕਾਮੰ ਅਗਾਹੰ ॥੧੧॥੩੦੩॥੯੩੫॥੩੧੫੪॥ ਰਘੁ ਪਤੰ ਰਘੁ ਨੰਦਨੰ ਰਘੁ ਨਾਥੰ ਸ੍ਰੀ ਨਾਥੰ

ਰਾਘਵੰ ਰਘੁ ਬਰੰ ਰਘੁ ਬੀਰੰ ਰਘੁ ਨਾਯਕਹ ॥ ਸ੍ਰੀ ਰਾਮ ਚੰਦ੍ਰੰ ਰਾਮ ਨਾਥੰ ਰਮਾ ਨਾਥੰ ਰਮਾ ਪਤੰ ਦਸਰਥ ਤਨਯ ਕੌਸ਼ਿਲਿਜਾ ਆਨੰਦ ਬਰਧਨੰ ॥ ਪਰਸੁ ਰਾਮੰ ਰਾਮੰ ਬਲ ਰਾਮੰ ਆਤਮਾ ਰਾਮੰ ਰੰਮਜ ਰਮਾ ਰਮਨੰ ਸ੍ਰੀ ਰਾਮ ਨਾਮੰ ॥ ਰਾਮ ਚੰਦ੍ਰਾਯੰ ਰਾਮ ਭਦ੍ਰਾਯੰ ਰਾਮ ਰਾਜਾਯੰ ਰਘੁ ਰਾਜੋ ਅਪਵਰਗ ਧਾਮੰ ॥੧੨॥੩੦੪॥੯੩੬॥੩੧੫੫॥ ਬ੍ਰਹਮ ਸਰੂਪੰ ਬ੍ਰਹਿਮੰਨ ਦੇਵੰ ਬ੍ਰਹਮ ਮੂਰਤਿ ਪਾਰ ਬ੍ਰਹਮ ਦੇਵਾ ॥ ਹਰਿ ਹਰੰ ਹਰੋ ਹਰਿ ਜੀ ਹਰਨ ਭਰਨੰ ਹਰੇ ਹਰਹ ॥ ਠਾਕੁਰ ਸਹੰਸਰਾਛੰ ਸਹੰਸ੍ਰ ਪਾਦੰ ਸਹੰਸ੍ਰ ਹਸਤਾ ਸਹੰਸ੍ਰ ਸੀਰਸਾ ॥ ਗੁਨਾਮਯ ਗੁਨਾਤੀਤੰ ਗੁਨਗਜ ਸਗੁਨ ਕਾਰਨਹ ॥੧੩॥੩੦੫॥੯੩੭॥ ੩੧੫੬॥ ਕੰਦ੍ਰਪ ਮਥਨੰ ਕ੍ਰਾਲ ਪ੍ਰਿਸ੍ਰੰ ਕੂਰਮ ਰੂਪੰ ਮੰਦ੍ਰਾ ਧਰੇਜੰ ॥ ਸ੍ਰੀ ਮੀਨ ਸੂਕਰ ਬਿਸਾਲ ਦਾੜੰ ਹਿਰਨਾਛ ਘਾਤੰ ਧਰਣੀ ਧਰੇਜੰ ॥ ਸ੍ਰੀ ਸ਼ੇਸ਼ ਭਗਵਾਨ ਅਨੰਤ ਮੂਰਤਿ ਫ਼ਨਗ੍ਰ ਭਾਗੰ ਧਰਨੀ ਧਰੰਤੰ ॥ ਜਸੁਧਾ ਕੁਮਾਰੰ ਖਰਾਰੰ ਮੁਰਾਰੰ ਮੁਰਲੀ ਮਨੋਹਰੰ ਗਿਰਵਰੰ ਨਖੰ ਧਾਰਤਾ ॥੧੪॥੩੦੬॥੯੩੮॥ ੩੧੫੭॥ ਬਿਗਜਾਪਿਤੰ ਸੂਰ ਛਤ੍ਰੀ ਦਿਨੀਸੰ ਸਸਿ ਕਿਰਨ ਤਾਰਾ ਪਤੀ ਗੈਨ ਚਾਰੀ ॥ ਸ੍ਰੀ ਛੀਰ ਸਦਨੰ ਸ੍ਰੀ ਸੇਖ਼ ਸਾਂਈ ਰਿਪੁ ਬਯਾਲ ਗਾਮੀ ਬੈਕੁੰਠ ਬਾਸੀ ॥ ਏਤਾਨਿ ਨਾਮੰ ਸ੍ਰੀ ਬਿਸ਼ਨੁ ਹਰੀਯੰ ਜੋ ਨਰ ਪਠੰਤੰ ਸ੍ਰੀ ਬਿਸ਼ਨੁ ਕਵਚੰ ॥ ਜਰਾ ਮਰਾ ਤ੍ਰੈਤਾਪ ਹਰਨੰ ਸ੍ਰੀ ਬਿਸ਼ਨੁ ਲੋਕੰ ਗਛੱਤੀਹ ਨਹ ਸੰਸਯਹ ॥ ੧੫॥੧॥੩੦੭॥੯੩੯॥੩੧੫੮॥ਪੰਚ ਦਸਕ ਸੋਰਹੇ ੧॥ ਇਤਿ ਸ੍ਰੀ ਹਰਿਨਾਮ ਮਾਲਾ ਸ੍ਰੀ ਬਿਸ਼ਨੁ ਕਵਚੰ ਸੰਪੂਰਨੰ ਸੁਭਮੱਸਤ ਸਿੱਧੰ ॥ ਸ੍ਰੀ ਗੁਬਿੰਦ ਦਾਸੰ ਫਤਹ ਗੁਰਯੰ ਬਿਰਚਿਤੰ ਭਗਤਿ ਬ੍ਰਿਧੰ ॥੧॥

ਬਿਸਨੁਪਦ ਪੁਨਜਾਕੀ ਅਥ ਗੁਰੁ ਗਾਦੀ ਪਾਤਸ਼ਾਹੀ ਦਸਕ ਚਤੁਰ ਬੰਸ ਸੁਭ ਬੰਸ ਸ੍ਰੀ ਸਤਿਗੁਰ ਸੂਚੀ ਕਥਤੇ ਤ੍ਰ ਬਲਿ ॥ ਨਾਮ ਰੂਪ ਸਭਿ ਭੇਖ ਤਿਸੀ ਕੇ ॥ ਚਕ੍ਰ ਚਿਹਨ ਸਭਿ ਰੂਪ ਤਿਸੀ ਕੇ ॥ ਨਾਮ ਜਹਾਜ ਭਵ ਸਾਗਰ ਤਾਰੇ ॥ ਖੇਵਟ ਸਤਿਗੁਰ ਪਾਰ ਉਤਾਰੇ ॥੧॥ ਸਤਿਗੁਰ ਵਾਕਜ ਕਰਨ ਧਾਰੀ ਕਰਤਿ ॥ ਗੁਰੁ ਪ੍ਰਸਾਦਿ ਜੀਵ ਨਿਸਤਰਤਿ ॥ ਸਤਿਗੁਰ ਦਾਤਾ ਨਾਮ ਧਨ ਸਦਹਿ ॥ ਈਤਿ ਊਤ ਰਾਖਾ ਗੁਰੁ ਤਦਹਿ ॥੨॥ ਸ੍ਰੀ ਗੁਰੁ ਭਗਤਿ ਸਿਖਜ ਪਰਧਾਨੁ ॥ ਤਿਨ ਕੇ ਦਰਸ਼ਨ ਦੁਰਲਭੁ ਜਾਨੁ ॥ ਤਾ ਸੰਗ ਗੋਸ੍ਰਿ ਸਤਿ ਸੰਭਾਖਨ ॥ ਨਾਮ ਰਸਾਯਨ ਕੀਰਤਿ ਜਾਸਨ ॥੩॥ ਹਰਿ ਕਾ ਨਾਮ ਸਤਿਗੁਰ ਉਪਦੇਸਤਿ ॥ ਤਿਸ ਗੁਰੁ ਕਉ ਬੰਦਨ ਆਦੇਸਤਿ ॥ ਸਤਜੁਪਦੇਸ਼ ਸਤਿਗੁਰੁ ਤੇ ਪਾਵਤ ॥ ਗੁਰੁ ਪ੍ਰਸਾਦਿ ਮੁਕਤਿ ਗਤਿ ਥਾਵਤਿ ॥੪॥ ਗੁਰੁ ਗੋਬਿੰਦ ਏਕ ਕਰਿ ਜਾਨੋ ॥ ਏਕ ਜੋਤਿ ਦੋਇ ਰੂਪ ਬਖਾਨੋ ॥ ਹਰਿ ਗੁਰੁ ਨਾਮਨ ਰਤਨ ਪਦਾਰਥਿ ॥ ਉਚਰਤਿ ਸਾਰ ਜੀਯ ਕ੍ਰਿਤਾਰਥਿ ॥੫॥ ਸਤਿਗੁਰੁ ਸਰਨ ਜੀਵ ਜਦਿ ਆਵੈ ॥ ਆਵਾ ਗਵਨ ਕਹੁ ਤ੍ਰਾਸੁ ਮਿਟਾਵੈ ॥ ਗੁਰਮੁਖ ਨਾਮ ਸਤਿਗੁਰੁ ਕੀਰਤਨਿ॥ ਤਿਸਹਿ ਪ੍ਰਾਪਤਿ ਹਰਿ ਧਨ ਰਤਨਿ ॥੬॥੧॥੩੦੮॥੯੪੦॥੩੧੫੯॥ ਖਸ਼੍ਰਕ ੧॥ ਬਿਸਨੁਪਦ ਪੁੰਨਿਜਾਕੀ ॥ ਧਰਤਿ ਧਜਾਨ ਸਤਿਗੁਰੁ ਦੁਖ ਮਿਟੈ ॥ ਗੁਰੁ ਕੇ ਧਜਾਨ ਕਰਿ ਅਪਦਾ ਕਟੈ ॥ ਗੁਰੁ ਕੋ ਧਜਾਨ ਕਰਿ ਨਰਕ ਨ ਦਰਸੈ ॥ ਗੁਰੁ ਕੇ ਧਜਾਨ ਕਰਿ ਸੁਰਪੁਰ ਬਸੈ ॥੧॥ ਚਰਨ ਕਮਲ ਗੁਰੁ ਰਿਦਿ ਮਹਿ ਧਰਤਿ ॥ ਸੰਸਾਰ ਖਾਤ ਤੇ ਬੇਗਿ ਨਿਸਤਰਤਿ ॥ ਗੁਰੁ ਕਾ ਚਰਨ ਪੁਨਜ ਕਰਿ ਦਰਸਤਿ ॥ ਗੁਰ ਕਾ ਚਰਨ ਪੁਨਜ ਕਰਿ ਦਰਸਤਿ ॥ ਗੁਰ ਕਾ ਚਰਨ ਪੁਨਜ ਜਨਿ ਪਰਸਤਿ ॥੨॥ ਗੁਰੁ ਕੋ ਚਰਨ ਸ਼ਰਨ ਬਡਿ ਆਸਰੁ ॥ ਸਤਿਗੁਰੁ ਚਰਨ ਬੋਹਿਥ ਰਤਨਾਗਰਿ ॥ ਗੁਰੁ ਕੋ ਨਾਮ

ਚਰਨ ਜੇ ਜਾਪਤਿ ॥ ਹਰਿ ਪਦ ਹਰਿਜਨ ਕਉ ਨਿਤਿ ਪ੍ਰਾਪਤਿ ॥੩॥ ਚਤੁਰਬੰਸ ਸਤਿਗੁਰੁ ਕੋ ਨੀਕਾ ॥ ਸੁਭ ਬੰਸਨ ਬਰਨਤਿ ਜਸ ਟੀਕਾ ॥ ਬੇਦੀ ਤ੍ਰੇਹਨਿ ਭੱਲੇ ਸੋਢੀ ਭਨਿ ॥ ਚਤੁਰਬੰਸ ਗੁਰ ਬੰਸ ਸ਼ਿਰੋਮਨਿ ॥੪॥ ਚਾਰਹੁੰ ਮੁਕਤਿ ਚਾਰਹੂੰ ਬੰਸਾ ॥ ਚਾਰ ਪਦਾਰਥਿ ਚਤੁਰ ਭੁਜੰਸਾ ॥ ਚਾਰਹੂੰ ਨਿਗਮ ਪੁਨਜ ਰੂਪ ਚਹੂੰ ਜੁਗ ॥ ਸਾਮ ਯਜੁਰ ਅਥਰਵਨ ਔ ਰਿਗ ॥੫॥ ਚਾਰ ਫਲ ਚਾਰਹੂੰ ਲੋਕਪਾਲਾ ॥ ਚਾਰ ਚਤੁਰਮੁਖ ਚਾਰ ਭੂਪਾਲਾ ॥ ਚਾਰ ਮੁਕਤਿ ਕੋ ਸਾਰ ਫਲ ਕਹਿਯਤਿ ॥ ਚਤੁਰਬੰਸ ਉਚਰਤਿ ਫਲ ਲਹਿਯਤਿ ॥੬॥ ਚਾਰ ਪਦਾਰਥਿ ਲਾਭ ਤਿਸੁ ਹੋਵਤਿ ॥ ਚਤੁਰਬੰਸ ਸਤਿਗੁਰੁ ਜੋ ਸੇਵਤਿ ॥ ਚਾਰ ਚਤੁਰਭੁਜ ਬਿਸਨੁ ਕ੍ਰਿਪਾਲਾ ॥ ਚਾਰ ਆਯੁਧ ਯੁਤਿ ਪੁੰਨਜ ਰਸਾਲਾ ॥੭॥ ਤੇ ਸਭਿ ਸਤਿਗੁਰੁ ਵਪੁ ਮਹਿ ਦਰਸਤਿ ॥ ਪੁਨਜ ਰੂਪ ਸਤਿਗੁਰੁ ਜੇ ਪਰਸਤਿ ॥ ਚਾਰਹੂੰ ਨਿਗਮ ਸਤਿਗੁਰ ਕੋ ਗਾਵਤਿ ॥ ਪੁਨਜ ਰੂਪ ਸਤਿਗੁਰਹਿ ਬਤਾਵਤਿ ॥੮॥ ਚਾਰ ਫਲ ਚਾਰਹੁੰ ਲੋਕ ਪਾਲਾ ॥ ਸਤਿਗੁਰ ਸੇਵਤਿ ਚਾਰਹੁੰ ਹਾਲਾ ॥ ਪੁਨਜ ਰੂਪ ਸਤਿਗੁਰੁ ਪ੍ਰਭੁ ਪਾਵਨੁ ॥ ਹੋਤ ਪੁਨੀਤਿ ਸਤਿ ਗੁਰੁ ਗੁਨ ਗਾਵਨੁ ॥੯॥ ਕਾਮਧੇਨੁ ਸੁਰਤਰੁ ਗੁਰੁ ਦਰਸੈ ॥ ਹੋਤਿ ਪ੍ਰਾਪਤਿ ਸਭਿ ਫਲੁ ਪਰਸੈ॥ ਚਾਰਹੁੰ ਬੰਸ ਸੁਭਤਿ ਗੁਰਿ ਪਾਵਨੁ ॥ ਉਚਰਤਿ ਚਾਰੁ ਹੋਵਤੁ ਜਗਿ ਪਾਵਨੁ ॥੧੦॥ ਆਪੁ ਤਰਤਿ ਅਰੁ ਕੁਲਿਨ ਤਰਾਵਤਿ ॥ ਕਥਤੁ ਸੁਨਤੁ ਸਭਿ ਮੁਕਤਿ ਕਰਾਵਤਿ ॥ ਨਾਮ ਬੰਸ ਸਤਿਗੁਰੁ ਕੋ ਬਰਨਤਿ ॥ ਬੰਦਤ ਲੋਕ ਚਰਾਚਰ ਪ੍ਰਨਵਤਿ ॥੧੧॥੧॥੩੦੯॥ ੮੪੧॥੩੧੬੦॥ਇਕਾਦਸ॥੧॥ ਬਿਸਨੁਪਦ ਪੁੰਨਜਾਕੀ ॥ ਪਦ ਇਕਾਦਸ ਸਕੰਧ ਭਾਗਵਤ ਕਉ ॥ ਜਾ ਮਹਿ ਬੰਸ ਸਤਿਗੁਰੁ ਬਰਨਨ ਭਉ ॥ ਜੇ ਜੇ ਪੁਨਜ ਇਕਾਦਸਿ ਸੁਨਿਓ ॥ ਜਨਕ ਬਾਦ ਨਵ ਜੋਗਿਨਿ ਗੁਨਿਓ ॥੧॥ ਤੇ ਸਭਿ

ਪੁਨਜ ਸਤਿਗੁਰ ਕੇ ਸਿਮਰੇ ॥ ਜਗ ਬਰਤਾਦਿਕ ਗੁਰੁ ਮੁਖ ਬਿਚਰੇ ॥ ਸਤਿਗੁਰੁ ਦਰਸ਼ ਸਾਛਾਤ ਪ੍ਰਭੁ ਦਰਸ਼ਨ ॥ ਸਤਿਗੁਰ ਬਚਨੁ ਬੋਲਨਿ ਹਰਿ ਹਰਿ ਸਨ ॥੨॥ ਗੁਰੁ ਪਰਮੇਸ੍ਵਰ ਏਕ ਕਰਿ ਜਾਨਹੁ ॥ ਯਾ ਮਹਿ ਭੇਦ ਰੰਚਿ ਨਹਿ ਮਾਨਹੁ ॥ ਗੁਰੁ ਮੂਰਤਿ ਕੈ ਸਦ ਬਲਿਹਾਰੀ ॥ ਗੁਰੁ ਕੇ ਚਰਨ ਪਰ ਜੀਜ ਸਦ ਵਾਰੀ ॥੩॥੧॥੩੧੦॥੮੪੨॥ ੩੧੬੧॥ ਤ੍ਰਿਪਦਾ ੧॥ ਬਿਸਨੁਪਦ ਪੁੰਨਿਜਾਕੀ ਤਰਹ ਦੂਜੀ ਸਵਯੇ ਗੁਰੁ ਪਦ ਕੇ ॥ ਸਤਿਗੁਰੁ ਜਹਾਜੁ ਸਬਦਿ ਗੁਰੁ ਖੇਵਟੁ ਨਾਮ ਨਿਰੰਜਨੁ ਪਾਰ ਉਤਾਰੇ ॥ ਭਵ ਬਾਰਿਧਿ ਕੋ ਸੋਖਨਹਾਰੋ ਹੈ ਅਗਸਤ ਪ੍ਰਭੁ ਸਿਖਜ ਉਬਾਰੇ ॥ ਜੇ ਜੇ ਚਰਨ ਸ਼ਰਨਿ ਆਇ ਲਾਗੇ ਬਿਖੜੇ ਘਾਟਿ ਸਤਿਗੁਰੁ ਨਿਸਿਤਾਰੇ ॥ ਗੋ ਪਦ ਵਤ ਭਵ ਸਾਗਰ ਤੇ ਪ੍ਰਭੂ ਬਾਹ ਪਕੜਿ ਸਤਿਗੁਰੂ ਉਧਾਰੇ ॥੧॥ ਕਰਨਧਾਰ ਸਦਿ ਗੁਰੁ ਮਮ ਕਹਿਯਤਿ ਸ੍ਰੀ ਨਾਨਕ ਗੁਰਿ ਅੰਗਦ ਧਾਰੇ ॥ ਅਮਰਦਾਸ ਪੂਰੋ ਪੁਰਸ਼ੋਤਮ ਸਤਿ ਸੰਗਤਿ ਦੈ ਪਾਰ ਉਤਾਰੇ ॥ ਰਾਮ ਦਾਸ ਗੁਰੁ ਅਚਲ ਅਮਰ ਨਿਤਿ ਸੁਧਾ ਸਰੋਵਰੁ ਰੂਪ ਸੁਧਾਰੇ ॥ ਅਰਜੁਨ ਸਬਦਿ ਜਹਾਜ ਗੁਰੂ ਪਦ ਪੰਕਜ ਸਭਿ ਸ੍ਰਿਸ੍ਰਿ ਉਧਾਰੇ ॥ ਹਰਿ ਗੋਬਿੰਦ ਹਰਿ ਰਾਇ ਗੁਰੂ ਹਰਿ ਕ੍ਰਿਸ਼ਨਿ ਨਿਰੰਜਨ ਅਪਰ ਅਪਾਰੇ ॥੨॥ ਤੇਗ਼ ਬਹਾਦਰ ਪੁਨਜ ਸਰੂਪਾ ਸਤਿ ਸ੍ਰਰੂਪ ਅਖੰਡ ਅਜਯ ॥ ਜੁਗਿ ਜੁਗਿ ਤਾਰ ਲਿਯੋ ਤ੍ਰੈਲੋਕੰ ਅਸੁਰ ਛਲੈ ਪ੍ਰਭੁ ਨਿਤਜ ਅਬਯ ॥ ਭਜੋ ਨਿਸਤਾਰ ਤ੍ਰਾਸੁ ਅਸੁਰਨ ਤੇ ਉਧਾਰ ਕਯੋ ਗੁਰਿ ਜਗਤਿ ਸਬਯ ॥ ਸ਼ਾਹ ਗੋਬਿੰਦ ਫ਼ਤਹ ਸੋਤਿਗੁਰੁ ਕੀ ਵਾਹਿਗੁਰੂ ਸਚਿ ਮੰਤ੍ਰ ਅਖਯ ॥੩॥੧॥੩੧੧॥੮੪੩॥੩੧੬੨॥ ਤ੍ਰਿਪਦ ੧॥ ਬਿਸਨੁਪਦ ਪ੍ਰੀਨਿਯਾਕੀ ਕਨਿਸ਼੍ਰ ਖੰਭਾਯਚ ਅਥ ਮੰਤ੍ਰ ਮਹਾਤਮ ਕਬਿ ਉਬਾਚੁ ਚਰਪਦ ॥

ਵਾਹਿਗੁਰੂ ਪਦ ਅਖਰ ਚਾਰ ॥ ਚਾਰ ਜੁਗਿ ਕੋ ਜਾਪ ਨਿਰਧਾਰ ॥ ਕ੍ਰਿਤ ਤ੍ਰੇਤਾ ਦ੍ਵਾਪਰ ਕਲਿ ਜਾਨੁ॥ ਵਾਵਾ ਹਾਹਾ ਗੱਗਾ ਠਾਨੁ ॥੧॥ ਰਾਰਾ ਚਤੁਰਥ ਅਖ੍ਰਰ ਚਾਰ ॥ ਵਾਸੁਦੇਵ ਹਰਿ ਗੋਬਿੰਦ ਧਾਰ ॥ ਰਾਮ ਸੁਧਾਖ੍ਰਰ ਤਾਰਕ ਸਾਰ ॥ ਚਾਰਹੁੰ ਮਿਲਿ ਵਾਹਿਗੁਰੂ ਉਚਾਰ ॥੨॥ ਸਾਰ ਮੰਤ੍ਰ ਚਾਰਹੁੰ ਕਾ ਸਾਰ ॥ ਵਾਹਿਗੁਰੂ ਮੰਤ੍ਰ ਨਿਰਧਾਰ ॥ ਕਲਪ ਕਲਪ ਪ੍ਰਤਿ ਅਖ੍ਰਰ ਕਹੀ ॥ ਸ੍ਰੀ ਗੁਰੁ ਨਾਨਕ ਜਾਪਜੋ ਸਹੀ ॥੩॥ ਨਿਜ ਆਤਮ ਪਰਮਾਤਮ ਦਰਸਿਓ ॥ ਚਾਰ ਕਲਪ ਮਹਿ ਮੰਤ੍ਰ ਸਰਸਿਓ ॥ ਸਾ ਮੰਤ੍ਰ ਪ੍ਰਭੁ ਖ਼ਾਲਸਹ ਦੀਨਾ ॥ ਵਾਹਿਗੁਰੂ ਪਦ ਪਾਵਨ ਕੀਨਾ ॥੪॥ ਚਾਰ ਅਠਾਰਹ ਛੇ ਤੇ ਆਦਿ ॥ ਸੋਧਿ ਸੁਧਾਛਰ ਚਤੁਰ ਅਹਿਲਾਦਿ ॥ ਗੁਰੁ ਮੁਖਿ ਮੰਤ੍ਰ ਤਾਰਕ ਪਰਧਾਨ ॥ ਮਹਾਂਦੇਵ ਯਾ ਕਥਤ ਮਹਾਨ ॥੫॥ ਰਾਮ ਨਾਮ ਤਾਰਕ ਦੈ ਤਾਰਤਿ ॥ ਉਪਦੇਸਤਿ ਜੀਵਨੁ ਨਿਸਤਾਰਤਿ ॥ ਸਕਲ ਪਰਾਛਿਤ ਕਲੂਖ ਬਿਨਾਸਤਿ ॥ ਹਰਿ ਮੁਖਿ ਤਾਰਕ ਮੰਤ੍ਰ ਕਿਤ ਰਾਖਤਿ ॥੬॥ ਯਗਜ ਬ੍ਰਤ ਦਤ ਕਰਮਨ ਵਾਰੇ ॥ ਤੇ ਭੀ ਤਾਂ ਪਦ ਪਹੁੰਚਿਤਿ ਨਾ ਰੇ ॥ ਚਤੁਰਭੁਜ ਹ੍ਵੈ ਤਾਰਕ ਕੇ ਧਾਰਤ ॥ ਅੰਤਹਿ ਸ਼ੰਕਰ ਸ੍ਰਵਨ ਉਚਾਰਤ ॥੭॥ ਬਿਸ਼ਨੁ ਲੋਕ ਮਹਿ ਬਿਸ਼ਨੁ ਹ੍ਵੈ ਰਹਿਤੇ ॥ ਰਾਮ ਨਾਮ ਹਰ ਮੁਖਿ ਤੇ ਸੁਨਤੇ ॥ ਹਰਹਿ ਪ੍ਰਿਯ ਰਾਮ ਨਾਮ ਸੁਧਾਖ੍ਰਰ ॥ ਜੀਵਹਿੰ ਦੇਤੁ ਕ੍ਰਿਪਾ ਕਰਿ ਸ਼ੰਕਰ ॥੮॥ ਹਰ ਦਜਾਲ ਜਿਜਨ ਪ੍ਰਤਿ ਭਏ ॥ ਆਵਾ ਗਵਨ ਕਰਜ ਛਮਏ ॥ ਜਨ ਮਨਿ ਮਰਨ ਤ੍ਰਾਸੁ ਬਡਿ ਦਾਰੁਨ ॥ ਗਰਭ ਵਾਸੁ ਅਰੁ ਮ੍ਰਿਤਜੁ ਭਯਾਵਨ ॥੯॥ ਜਨਮ ਮਰਨ ਕੋ ਧਾਰਾ ਭਾਰੋ ॥ ਤਾਹਿ ਪ੍ਰਵਾਹਿ ਜੀਵ ਦੁਖਿਆਰੋ ॥ ਆਤਮ ਬੇ ਮੁਖਿ ਭਗਤਿ ਬਿਹੂਨਾ ॥ ਚਵਰਾਸੀਹ ਭਰਮਤਿ ਦੂਖ ਦੂਨਾ ॥੧੦॥ ਸੰਕਟ ਕਸ਼ਟ ਤਹਾਂ ਦੁਖ ਭਾਰੋ ॥ ਕਰੁਨਾ ਕੀਨਿ ਸੰਭੁ ਕਰਤਾਰੋ ॥ ਚਾਰ ਅਠਾਰਹ

ਖਸਟਹਿ ਸੋਧਿਓ ॥ ਤਾ ਮਹਿ ਸਾਰ ਅਖ੍ਹਰ ਦ੍ਵੈ ਬੋਧਿਓ ॥੧੧॥ ਰਾਮੁ ਨਾਮੁ ਸੁਧਾਖ੍ਹਰ ਸਾਰੁ ॥ ਮਥ ਕਰਿ ਤੱਤੁ ਲੀਨਿ ਨਿਰਧਾਰੁ ॥ ਜੀਵਨ ਪ੍ਰਤਿ ਨਾਮ ਹਰ ਦੀਨਾ ॥ ਰਾਮੁ ਨਾਮੁ ਉਪਦੇਸ ਸੁਖੀਨਾ ॥੧੨॥ ਜਾ ਤੇ ਆਵਾ ਗਵਨ ਬਿਲਾਵਤਿ ॥ ਬਿਸਨੁ ਰੂਪ ਹ੍ਵੈ ਜੀਵ ਦਰਸਾਵਤਿ ॥ ਨਾਮ ਪਰਮਾਤਮ ਸ਼ੰਕਰ ਦਯਾ ॥ ਜਜੋਂ ਕਾ ਤਜੋਂ ਸ੍ਵਰੂਪ ਨਿਜ ਭਯਾ ॥੧੩॥ ਜਿਮ ਚੰਦਨ ਪਰਸਤ ਤਰੁ ਚੰਦਨ ॥ ਪਾਰਸ ਪਰਸਿ ਲੋਸ਼੍ਰ ਸੁਧ ਕੰਚਨ ॥ ਸੁਰਸਰਿ ਮਿਲਤ ਆਨ ਜਲ ਪਾਵਨ ॥ ਆਤਮ ਪਰਸਿ ਜੀਵ ਭਵ ਪਾਵਨ ॥੧੪॥ ਤਿਮ ਹਰਿ ਨਾਮੁ ਮੰਤ੍ਰ ਸੁਚਿ ਤਾਰਕ ॥ ਅਧਮ ਉਧਾਰਨ ਪਾਵਨ ਸਾਰਕ ॥ ਸਤਿਗੁਰੁ ਸਿਖਜਨ ਪ੍ਰਤਿ ਉਪਦੇਸਜੋ ॥ ਵਾਹਿਗੁਰੂ ਸਚਿ ਮੰਤ੍ਰ ਬਿਸੇਖਜੋ ॥੧੫॥ ਕਰਿਯੋ ਉਧਾਰ ਜੀਵਨ ਕੋ ਸਤਿਗੁਰੁ ॥ ਨਾਮ ਰਸਾਯਨ ਤਾਰਕ ਸੁਰੁ ਨਰੁ ॥ ਜੜ੍ਹ ਚੈਤਨ ਸਭਿ ਨਾਮੁ ਅਧਾਰਾ ॥ ਨਾਮਾਸਰੁ ਵਰਤਤਿ ਸੰਸਾਰਾ ॥੧੬॥ ਨਾਮ ਨਿਰੰਜਨ ਅੰਜਨ ਸਾਰੇ ॥ ਨਾਮ ਨਿਰੰਜਨ ਗੁਰ ਮੁਖਿ ਤਾਰੇ ॥ ਨਾਮ ਰਸਿਕ ਸਤਿਗੁਰੁ ਅਨੁਰਾਗੀ ॥ ਨਾਮ ਪ੍ਰੀਤਿ ਹਰਿ ਹਰਿ ਲਿਵ ਲਾਗੀ ॥੧੭॥ ਸੋ ਹਰਿ ਨਾਮੁ ਸਿਖਨ ਗੁਰਿ ਦੀਨਾ ॥ ਮਯਾਧਾਰ ਡੂਬਤਿ ਰਖ ਲੀਨਾ ॥ ਸਚਿ ਉਪਦੇਸ ਸਿਖਨ ਪ੍ਰਤਿ ਭਾਖਾ ॥ ਵਾਹਿਗੁਰੂ ਸ੍ਰੁਤਿ ਸਿੰਮ੍ਰਿਤਿ ਰਾਖਾ ॥੧੮॥੧॥੩੧੨॥੯੪੪॥੩੧੬੩॥ ਅਸ਼੍ਟ ਦਸਕ੧॥ ਬਿਸਨੁਪਦ ਪੁੰਨਿਜਾਕੀ ਸਵਯੇ ਖ਼ਾਲਸਾ ਪ੍ਰਕਾਸ਼ ਲਿਖਜਤੇ ॥ ਸ੍ਰੀ ਗੁਰੁ ਨਾਨਕ ਆਪ ਪਰਮੇਸ਼੍ਵਰ ਅਵਤਾਰ ਲਿਯੋਂ ਸ਼ੁਭ ਵੰਸ਼ ਪ੍ਰਧਾਨਾ ॥ ਪੂਰਬਿ ਜੇਤਿ ਪਠੈ ਦਿਯ ਆਯਸਿ ਤੇ ਸਭਿ ਆਪਨਿ ਮੱਤ ਉਰਝਾਨਾ ॥ ਕਾਹੂੰ ਜੋਗ ਸਾਧਨਾ ਕੀਨਿਓ ਕਾਨ ਫਰਾਵਤਿ ਬਡ ਬਡਰਾਨਾ ॥ ਕੋਊ ਭਗਵਿ ਭੇਸ ਮਹਿ ਉਰਝੇ ਕਾਲ ਪੁਰਖ ਕੋ ਕਾਹੂੰ ਨ ਜਾਨਾ ॥੧॥ ਗੋਰਖ ਦਿਗੰਬਰ ਦਸ ਸੰਪ੍ਰਦਾਯ ਕਰਮ ਕਾਂਡ

ਮੋ ਤੇਇ ਉਰਝਾਨੇ ॥ ਜੈਨੀ ਯਤੀ ਕੁਵਿਰਤਿ ਵਿਰੋਧੀ ਬੇਦ ਨਿਸ਼ੇਧ ਅਪਵ੍ਰਿਤਿ ਕੁਬਾਨੇ ॥ ਏ ਸਭਿ ਨਿਜ ਨਿਜ ਮਤ ਉਰਝਾਨੇ ਰੰਚਿਕ ਭੇਵ ਨ ਤਾ ਕਰਿ ਜਾਨੇ ॥ ਮੈ ਮੇਰੀ ਮੈ ਗਲਤ ਹੋਤੁ ਭੇ ਨਿਜ ਹੂੜਨ ਮੈ ਇਵੈਂ ਰੁੜਾਨੇ ॥੨॥ ਬਹੁਰਿ ਬੈਰਾਗਿ ਮੱਤ ਉਪਰਾਜਜੋ ਰਾਮਾਨੰਦ ਤੇ ਆਦਿ ਸਿਆਨੇ ॥ ਤੇ ਭੀ ਪ੍ਰਭੁ ਆਗਜਾ ਤੇ ਭਿੰਨ ਹ੍ਵੈ ਯੋਗ ਬੈਰਾਗ ਦੁਹੂੰਨ ਬੰਧਾਨੇ ॥ ਇਤਜਾਦਿਕ ਅਗਨਤਿ ਭਏ ਕੇ ਤੇ ਤੇ ਤੇ ਆਪਨਿ ਮਤਿ ਉਰਝਾਨੇ ॥ ਪਾਰਬ੍ਰਹਮ ਕੇ ਮਤ ਤੇ ਭਿੰਨ ਹ੍ਵੈ ਨਿਜ ਨਿਜ ਪੰਥ ਚਲਾਵਤਿ ਆਨੇ ॥੩॥ ਕਾਨ ਫਰਾਵਤ ਭਸਮ ਲਗਾਵਤ ਸਿੰਙੀ ਵਾਵਤ ਨਾਥ ਸਦਾ ਹੀ ॥ ਪੂਜਤਿ ਸਿਲਾ ਦਿਗੰਬਰ ਮਉਨੀ ਨਖ ਅਰੁ ਜਟਾ ਬਢਾਵਤ ਬਾਹੀ ॥ ਕੋ ਕੁਚੀਲਿ ਜਲ ਦੇਖੈ ਡਰਪਤਿ ਅਸੁਰ ਪ੍ਰਕ੍ਰਿਤਿ ਹਾਥ ਕਾਸਾਹੀ ॥ ਬੇਦਹੂੰ ਦਈ ਬਿਗੂਤੇ ਦੁਰਜਨ ਫੁੰਮਣ ਦੰਡ ਉਚਿਸ੍ਟਿਨ ਖਾਹੀਂ ॥੪॥ ਗ੍ਰਿਹ ਗ੍ਰਿਹ ਜੋਹਤ ਗੁਰੂ ਸਦਾਵਤ ਅੰਤ ਕਾਲ ਯਮ ਫਾਸ ਫਹਾਹੀ ॥ ਯੋਗਿ ਜੰਗਮ ਸਨਜਾਸਿ ਬੈਰਾਗੀ ਬ੍ਰਹਮਚਾਰਿ ਬੈਸਨ੍ਵ ਭੀ ਨਾਹੀ ॥ ਯਮਨ ਮਲੇਛ ਚੰਡਾਰ ਨ ਪੋਚਾ ਖਤ੍ਰੀ ਬ੍ਰਹਮ ਨ ਸੂਦ ਗਿਰਾਹੀ ॥ ਵੈਸੁ ਨ ਬਾਨ ਪ੍ਰਸਥਿ ਪਰਮਹੰਸਾ ਕੋਲ ਕਿਰਾਂਤਿ ਭੀਲ ਭਿੰਨਾਹੀ ॥੫॥ ਨਾਸ੍ਤਕ ਨੀਚੁ ਨਿੰਦਕ ਅਪਰਾਧੀ ਭੂਸੁਰ ਸਰਬ ਦ੍ਰੋਹਿ ਅਪ ਦਰਸ਼ਨ ॥ ਤਾਹਿੰ ਵਿਲੋਕਤਿ ਧਰਮ ਪਲਾਵਤ ਤਪ ਬ੍ਰਤ ਜਗਜ ਪੁੰਨਜ ਨਸ ਟਰਸਨ ॥ ਮੱਤ ਆਸੁਰੀ ਜਗਤ ਪ੍ਰਚੁਰ ਬਹੁ ਦੇਸ ਦੇਸ ਭ੍ਰਸ਼੍ਟਾ ਭਵ ਜਰਸਨ ॥ ਭੂੰਡੀ ਮਤਿ ਊਂਧੀ ਆਚਾਰਨ ਪ੍ਰਭੁ ਤੇ ਬੇਮੁਖ ਨਰ ਕਉ ਪਰਸਨ ॥੬॥ ਕੰਠਨਿ ਕੰਠਿ ਕਾਠ ਕੀ ਮੇਲੀ ਮੁੱਦ੍ਰਾ ਤਿਲਕ ਛਾਪ ਬਹੁ ਲਾਵਤ ॥ ਪ੍ਰਤਿਮਾ ਪਾਹਨਿ ਮੈਂ ਸਭਿ ਉਰਝੇ ਪਾਰਬ੍ਰਹਮ ਕਹੁ ਨਾਹਿਨ ਪਾਵਤ ॥ ਤਿਨ ਤੇ ਅਪਰ ਅਵਰ ਮਤ ਪ੍ਰਗਟਜੋ ਅਰਬਿਸ ਮੋ ਮਲੇਛ ਸਦਵਾਵਤ ॥ ਤਿਹੰ ਭੀ ਅਵਰਹਿੰ

ਰੀਤਜੁਪਰਾਜੀ ਲਿੰਗ ਰਹਿਤ ਗੋਦ੍ਰੋਹ ਪਰਮਾਵਤ ॥੭॥ ਊਧੀਂ ਮਤਿ ਭੂੰਡੀ ਤਿਨ ਕ੍ਰਿਯਾ ਸ੍ਰੁਤਿ ਸ਼ਾਸਤ੍ਰ ਤੇ ਅਪਰ ਦ੍ਰਿੜਾਵਤ ॥ ਮਨਹੁ ਕਠੋਰ ਤਰੀਕ਼ਤਿ ਤੁਰਕ਼ਾ ਹਜ ਕ਼ਾਬੇ ਮਹਿ ਹਰਿ ਠਹਿਰਾਵਤ ॥ ਰੋਜ਼ਾ ਬਾਂਗ ਨਿਵਾਜ਼ ਮੁਸੱਲਾ ਕਪਟ ਦੰਭ ਅੰਤਰ ਅਧਮਾਵਤ ॥ ਆਤਮ ਘਾਤ ਕਰਤ ਨਿਤ ਉਠਤੇ ਮੁਰਗਿ ਭੇੜਿ ਬਿਸਮਿਲ ਕਰਿ ਘਾਵਤ ॥੮॥ ਈਦ ਬਕ੍ਰੀਦ ਉਸ੍ਰਾਸਵ ਘਾਵਤ ਤਾਂ ਕਹੁ ਕਹਿਤ ਸ੍ਵਾਬ ਹਮ ਕੀਯਾ ॥ ਐਸੀ ਸਮਝ ਵਿਪ੍ਰੀਤਿ ਮਤਿ ਹੋਛੀ ਮਸਜਿਦ ਦ੍ਵਾਰ ਘਾਤ ਕਰਿ ਜੀਯਾ ॥ ਤਿਨ ਤੇ ਕਹ ਪਰਮਾਤਮ ਰਾਜੀ ਆਤਮ ਘਾਤ ਦ੍ਰੋਹ ਜਿਨਿ ਕੀਯਾ ॥ ਤੇ ਭੀ ਪ੍ਰਭੁ ਤੇ ਘੁੱਥੇ ਮੂੜ੍ਹਾ ਕਰਿ ਕਰਿ ਹੂੜ ਖ਼੍ਵਾਰ ਭਏ ਮੀਯਾਂ ॥੯॥ ਦੇਵ ਦੈਂਤਜ ਦਾਨਵ ਅਸੁਰਾਦਿਕ ਰਾਛਸ ਜਛ ਗੰਧ੍ਰਬ ਸਿਧ ਚਾਰਨ ॥ ਕਿਮ ਪੁਰੁਸ਼ ਗੁਹਜ ਕਾਲਕੇਯੰ ਨਿਵਾਤ ਕਵਚ ਇਤਿਜਾਦਿ ਬਿਚਾਰਨ ॥ ਤੇ ਭੀ ਬਿਰੋਧ ਬਾਦ ਮੋ ਰੂਧੇ ਬਾਦ ਬਿਬਾਦ ਅਪਬਾਦਨ ਕਾਰਨ ॥ ਸ੍ਵਰਗ ਪਤਾਲ ਭੂਮਿ ਕੋ ਝਗਰਾ ਝਗਰਤਿ ਬੈਸ ਬੀਤਗੌ ਰਾਰਨ ॥੧੦॥ ਬਲਿ ਨਮੁਚਿ ਬ੍ਰਿਤ੍ਰ ਵਈਰੋਚਨ ਹਿਰਨਾਖਛਸਿ ਹਿਰਨ ਕਸਜਪ ਮਹਿਰਾਵਨ ॥ ਮਧੁ ਮਾਹਿਖ ਧੂਮ੍ਰਾਛ ਚੰਡ ਮੁੰਡ ਰਕਤਬੀਜ ਰਕਤ ਛਕ ਰਾਵਨ ॥ ਚਿੱਛਰ ਸੁੰਭ ਨਿਸੁੰਭ ਮੇਘਨਾਦ ਮਕਰਾਛ ਅਛ਼ਯ ਘਟ ਸ੍ਰਾਵਨ ॥ ਬਾਨਾਸੁਰ ਕੰਸ ਕੇਸਿ ਚਾਂਡੂਰੰ ਮੁਸ੍ਰਿਕ ਰਨਕਾ ਭਉਮ ਭਯਾਵਨ ॥ ਪਾਰਬ੍ਰਹਮ ਕੇ ਪਦ ਤੇ ਇਤਰਹਿ ਉਰਝਿ ਪਰੇ ਪ੍ਰਪੰਚ ਅਸਾਰਨ ॥੧॥ਰਹਾਉ ਇਕ ਤੁਕਾ॥੧੧॥ ਬਿਸਨੁਪਦ ਪੁੰਨਯਾਕੀ ॥ ਸਵਯਾ ॥ ਇੰਦ੍ਰ ਕੁਬੇਰ ਬਰਨ ਧਰਮ ਦੇਵ ਤੇ ਭੀ ਅਹੰ ਮਮੰ ਉਰਝਾਨੇ ॥ ਰਾਜਸਿ ਮਦ ਅਰੁ ਸ੍ਰੀ ਮਦ ਮਾਤੇ ਮੈਂ ਮੇਰੀ ਕਰਤੇ ਬੰਧਾਨੇ ॥ ਪ੍ਰਭੁਤਾ ਪਾਇ ਭਏ ਮਦ ਮੱਤੇ ਮਤਸਰ ਕਰਿ ਮਾਯਾ ਲਪਟਾਨੇ ॥ ਕਾਲ ਪੁਰੁਖ ਤੇ ਇਤ੍ਰ ਹੋਤ ਭੇ ਅਰਧ ਉਰਧ ਮਹਿਤੇ ਗਲਤਾਨੇ ॥੧੨॥ ਜੇਤਿਕ

ਸਿਰਜੇ ਦੇਵ ਦੇਈਤਨਿ ਦੱਤ ਤ੍ਰਿਯ ਗੋਰਖ ਯਤਿ ਜੰਦਮ ॥ ਸਭਿ ਆਪੁਨਿ ਵੈਭਵ ਸੰਪਦਾ ਕਰਿ ਹਰਿ ਤੇ ਇਤ੍ਰ ਭਏ ਮਤਿ ਮੰਦਮ ॥ ਤਬਿ ਪ੍ਰਭੁ ਗੁਰੁ ਨਾਨਕ ਕੋ ਪਠਾਏ ਜਗਤ ਉਧਾਰਨੁ ਪਾਵਨ ਸੰਗਮ॥ ਸਤਿਨਾਮੁ ਮਮ ਜਗਤਿ ਦ੍ਰਿੜਾਵੌਂ ਯਮ ਜਗਾਤਿ ਤੇ ਸ੍ਰਿਸ੍ਰਿ ਰਖੰਦਮ ॥੧੩॥ ਪ੍ਰਭੁ ਆਗਜਾ ਕਰਿ ਜਗ ਜੀਵਨ ਕਉ ਸਤਿਨਾਮੁ ਦੈ ਤਾਰ ਲੀਯੋ ॥ ਜੇ ਜੇ ਸਤਿਗੁਰੁ ਕੇ ਮਤਿ ਰੂਚੇ ਤੇਵਿ ਤਰੇ ਗੁਰੁ ਮੰਤ੍ਰ ਦੀਯੋ॥ ਸਤਿਗੁਰੁ ਚਰਨ ਜਹਾਜ ਚੜ੍ਹਿ ਪ੍ਰਾਨੀ ਸਬਦ ਨਿਰਜੰਨਿ ਪਾਰ ਕੀਯੋ ॥ ਭਵ ਸਾਗਰੁ ਗੋਪਦ ਵਤੁ ਤਰਗੇ ਸਤਿਨਾਮੁ ਦ੍ਰਿੜ ਧਾਰ ਹੀਯੋ ॥੧੪॥੧॥੩੧੩॥੯੪੫॥੩੧੬੪॥ ਚਤੁਰ ਦਸਕ ੧॥ ਬਿਸਨੁਪਦ ਪੁੰਨਯਾਕੀ ਤਰਹ ਦੂਜੀ ਬ੍ਰਿਧ ਖੰਭਾਯਚ ॥ ਸਤਿਨਾਮੁ ਉਪਦੇਸ ਦ੍ਰਿੜਾਯੋ ਸਤ ਸੰਗਤਿ ਸਿਖਜਨ ਪ੍ਰਤਿ ਦੀਨਾ ॥ ਵਾਹਿ ਵਾਹਿ ਪ੍ਰਭੁ ਸਿਫ਼ਤਿ ਸਾਲਾਹਨਿ ਗੁਰੂ ਕ੍ਰਿਪਾਲ ਕ੍ਰਿਪਾ ਬਹੁ ਕੀਨਾ ॥ ਸਤ ਸੰਗਤਿ ਪ੍ਰਤਿ ਦਾਨ ਦਿਵਾਯੋ ਵਾਹਿਗੁਰੂ ਪਦ ਬਿਮਲ ਸੁਖੀਨਾ ॥ ਸਿਖਜ ਮਰਾਲ ਨਾਮ ਪ੍ਰਭੁ ਮੁਕਤਾ ਗੁਰੁ ਦਾਤਾਰ ਦਾਨ ਹਰਿ ਦੀਨਾ ॥ ਤਿਨ ਕੇ ਪਗ ਲਾਗੇ ਜੇ ਜੀਯਾ ਤੇਊ ਤਰੇ ਸਨ ਕੁਟੰਬ ਸਬਾਏ ॥ ਸੁਨਤ ਕਥਤ ਕੀਰਤਨ ਰੁ ਜਾਪਨ ਵਾਹਿਗੁਰੂ ਜੇ ਮੁਖਹੁੰ ਅਲਾਏ ॥ ਪੂਨਜ ਰੂਪ ਪਾਵਨ ਦਰਸਨੀਯੰ ਸਾਧੁ ਸੰਗਿ ਮਿਲਿ ਗੁਰੂ ਧਜਾਏ ॥ ਦਸਕ ਰੂਪ ਧਰਿ ਆਪ ਪਰਮੇਸ਼੍ਵਰ ਰਾਜ ਯੋਗ ਹਰਿ ਭਗਤਿ ਕਮਾਏ ॥੨॥ ਜੇ ਜੇ ਅਸੁਰ ਪ੍ਰਭੁ ਸੰਤਨ ਦ੍ਰੋਹੀ ਹਰਿ ਮਾਰਗ ਮਹਿ ਬਿਘਨ ਕਰੰਤੇ ॥ ਤੇ ਤੇ ਦੁਸ਼੍ਰਿ ਪਛਾਰੇ ਸਤਿਗੁਰੁ ਮਨਾਇ ਭਗਵਤੀ ਅਰੁ ਭਗਵੰਤੇ ॥ ਭੂ ਸੁਰ ਗੁਰਦ੍ਰੋਹੀ ਜੇ ਦੁਸ਼੍ਰਿਨ ਧਰਮ ਜੁੱਧ ਕਰਿ ਅਸੁਰ ਦਲੰਤੇ ॥ ਸੋਧ ਸੁਧਾਰ ਬਰਨ ਆਸ਼੍ਰਮ ਕਉ ਮਥ ਕਰਿ ਤੱਤ ਖ਼ਾਲਸੇ ਮੰਤੇ ॥੩॥ ਅਕਾਲ ਪੁਰਖ ਕੀ ਆਗਜਾ ਪਾਇ ਪ੍ਰਗਟਿ ਭਜੋ ਰੂਪ ਮੁਨਿਵਰ ਕੋ ॥ ਜਟਾ ਜੂਟ ਨਖ ਸਿਖ ਕਰ

ਪਾਵਨ ਭਗਤ ਸੂਰ ਦ੍ਵੈ ਰੂਪ ਨਰਵਰ ਕੋ ॥ ਚਕ੍ਵੈ ਪਦ ਦਾਤ ਧੁਰਿ ਪਾਯੋ ਧਰਮਰਾਜ ਭੁੰਚਤਿ ਗਿਰਿਵਰ ਕੋ ॥ ਉਦਯ ਅਸਤ ਸਾਮੁੰਦ੍ਰ ਪ੍ਰਯੰਤੰ ਅਬਿਚਲ ਰਾਜ ਮਿਲਯੋ ਸੁਰਪੁਰ ਕੋ ॥੪॥ ਪੰਥ ਖ਼ਾਲਸਾ ਭਜੋ ਪੁਨੀਤਾ ਪ੍ਰਭੁ ਆਗਜਾ ਕਰਿ ਉਦਿਤ ਭਏ ॥ ਮਿਟਜੋ ਦ੍ਵੈਤ ਸੰਜੁਗਤਿ ਉਪਾਧਿਨਿ ਅਸੁਰ ਮਲੇਛਨ ਮੂਲ ਗਏ ॥ ਧਰਮ ਪੰਥ ਖ਼ਾਲਸਾ ਪ੍ਰਚੁਰ ਭਜੋ ਸਤਿ ਸ਼ਿਵੰ ਪੁਨਜ ਰੂਪ ਜਏ ॥ ਕਛ ਕੇਸ ਕ੍ਰਿਪਾਨਨ ਮੁਦ੍ਰਿਤ ਗੁਰ ਭਗਤਾ ਰਾਮਦਾਸ ਭਏ ॥੫॥ ਅਕਾਲ ਉਪਾਸ਼ਕ ਛਤ੍ਰਿਯ ਧਰਮਾ ਰਣ ਕਟਿ ਕਸਿ ਪ੍ਰਧਾਨ ਅਏ ॥ ਤਾ ਮਹਿ ਪੰਚ ਚਾਲਿਸ ਪ੍ਰਵਾਨਾ ਪੰਚ ਪ੍ਰਧਾਨ ਖ਼ਾਲਸਹਿ ਠਏ ॥ ਸ੍ਰੀ ਅਜੀਤ ਸਿੰਘ ਜੁਝਾਰ ਸਿੰਘ ਫ਼ਤਹ ਸਿੰਘ ਜੋਰਾਵਰ ਸਿੰਘ ਪ੍ਰਿਏ ॥ ਪੰਚਮ ਖ਼ਾਲਸਹ ਸਤਿਗੁਰੁ ਪੂਰਾ ਜਿਨ ਏ ਪੰਥ ਸੁਪੰਥ ਪ੍ਰਗਏ ॥੬॥ ਚਾਲਿਸ ਨਰ ਏ ਬੀਜ ਖ਼ਾਲਸਹ ਮੁਕਤੇ ਪਾਵਨ ਸਿੰਘ ਬਲੀ ॥ ਮਾਤ ਭਗਵਤੀ ਪਿਤਾ ਅਕਾਲ ਪੁਰਖ ਗੋਦ ਲਿਯੋ ਦੈ ਖਾਸ ਪਲੀ ॥ ਸਕਲ ਭਰਮ ਪਰਹਰਿ ਕਰਿ ਹਰਿਜਨ ਸਤਿਨਾਮੁ ਸੁਚਿ ਮੰਤ੍ਰ ਬਲੀ ॥ ਆਪੁ ਜਪਤਿ ਅਰੁ ਜਗਤ ਜਪਾਵਤਿ ਭਗਤਿ ਸ਼ਿਰੋਮਨਿ ਮਾਹਿ ਕਲੀ ॥੭॥੧॥੩੧੪॥੯੪੬॥੩੧੬੫॥ਸਪ੍ਰਕ ੧॥ ਇਤਿ ਸ੍ਰੀ ਪੰਥ ਪ੍ਰਕਾਸ਼ ਸੁਭ ਬੰਸ ਸਤਿਗੁਰੁ ਪਾਤਸ਼ਾਹੀ ਦਸਕ ਬਰਨਨੰ ਸੁਭੰ ॥੧॥

ਅਥ ਗ੍ਰੰਥ ਸਥਾਪਨ ਮਹਾਤਮ ਸ੍ਰੀ ਸਤਿਗੁਰੁ ਬਿਗ੍ਰਹ ਕਥਤੇ ਤ੍ਰ ਬਲਿ ਬਿਸਨੁਪਦ ਪੁੰਨਿਯਾਕੀ ॥ ਆਪਨਪੌ ਸ੍ਰੀ ਖ਼ਾਲਸਹਿ ਸੌਂਪਾ ਦੂਤਿਯ ਰੂਪ ਸਤਿਗੁਰੂ ਗ੍ਰੰਥਾ ॥ ਬੋਲਨ ਸਤਿਗੁਰੁ ਸ਼ਬਦ ਸੰਭਾਖਨ ਨਾਮ ਗੋਬਿੰਦ ਕੀਰਤਨਿ ਸੰਥਾ ॥ ਗੁਨਾਨੁਵਾਦ ਪੁਨਿ ਸਿਫਤਿ ਸਲਾਹਨਿ ਊਠਤੁ ਬੈਠਤੁ ਸੈਨ ਕਰੰਥਾ॥ ਪਾਵਨ ਪੰਥ ਖ਼ਾਲਸਹਿ ਪ੍ਰਗਟਜੋ ਚਾਰ ਵਰਨ ਆਸ਼੍ਰਮ ਸੁਭ ਪੰਥਾ ॥੧॥ ਇਨ ਕੇ ਦਰਸ ਸਤਿਗੁਰੁ

ਕੋ ਦਰਸ਼ਨ ਬੋਲਨੁ ਗੁਰੂ ਸ਼ਬਦੁ ਗੁਰੁ ਗ੍ਰੰਥਾ ॥ ਦ੍ਵਾਦਸਿ ਰੂਪ ਸਤਿਗੁਰੁ ਏ ਕਹਿਯਤਿ ਦ੍ਵਾਦਸਿ ਭਾਨੁ ਪ੍ਰਗਟ ਹਰਿ ਸੰਤਾ ॥ ਪ੍ਰਤਜਖ ਕਲਾ ਪਾਰਬ੍ਰਹਮ ਧਣੀਛੈ ਗ੍ਰੰਥਿ ਪੰਥ ਖ਼ਾਲਸ ਵਰਤੰਤਾ ॥ ਦਾਸ ਗੋਬਿੰਦ ਫ਼ਤਹ ਸਤਿਗੁਰੁ ਕੀ ਖਾਸ ਗ੍ਰੰਥ ਗੁਰੁ ਰੂਪ ਬਦੰਤਾ ॥੨॥ ਦੁਪਦ ੧॥ ਇਤੀ ਸਤਿਗੁਰੁ ਬਿਗ੍ਰਹ ਗ੍ਰੰਥ ਬਿਰਚਿਤੰ ਸੁਭੰ ॥੧॥੩੧੫॥੯੪੭॥੩੧੬੬॥ ਅਥ ਸਮਰ ਪ੍ਰਸੰਗ ਸ੍ਰੀ ਸਰਬਲੋਹ ਮਹਾਂਸਯ ਅਰੁ ਬੀਰਜਨਾਦ ਸੰਗ੍ਰਾਮ ਕਥਤੇ ॥ ਤ੍ਰੂ ਬਲਿ ॥ ਬਿਸਨੁਪਦ ਪੁਨਜਾਕੀ ॥ ਗਰੁੜਾਸਤ੍ਰ ਸੋਂ ਰਖ ਦੇਵਨ ਭਜੌ ਸਰਪ ਤ੍ਰਾਸ ਭਗਵੰਤ ਹਰੇ ॥ ਕੀਨ੍ਹ ਪਰਿਤ੍ਰਾਨੁ ਸੁਰਗਨ ਭਟ ਸਗਰੇ ਗਰੁੜਾਸਤ੍ਰ ਕਰਿ ਤ੍ਰਾਨੁ ਕਰੇ ॥ ਨਾਮ ਰੂਪ ਆਜੁਧ ਪ੍ਰਭੁ ਪਾਰਿਖਦ ਚਤੁਰ ਸੁ ਬਿਗ੍ਰਹ ਰੂਪ ਬਰੇ ॥ ਦਰਸ਼ਨ ਪਰਸਨ ਧਾਰਨ ਸ੍ਰਵਨ ਮਨ ਨਿਧਜਾਸਨ ਕਰਤ ਤਰੇ ॥੧॥੩੧੬॥੯੪੮॥੩੧੬੭॥ ਜਹਿੰ ਜਹਿੰ ਆਸੁਰ ਭਗਵਤ ਲੀਨਾ ਤੇ ਤੇ ਸਭਿ ਬਿਧ ਪਾਰ ਪਰੇ ॥ ਜਰਾ ਮਰਾ ਤ੍ਰਿਤਾਪ ਤ੍ਰੈ ਬਜਾਧਾ ਇਨ ਤੇ ਲੈ ਸਭੁ ਦੋਖ ਜਰੇ ॥ ਬਿਗਤਿ ਪਾਪ ਪੁੰਨਜ ਮਯ ਦਰਸਤਿ ਜੇ ਪ੍ਰਾਨੀ ਯਾ ਬ੍ਰਿਤਿ ਧਰੇ ॥ ਨਾਮ ਰੂਪ ਆਜੁਧ ਹਰਿ ਪਾਰਿਸਦ ਇਨ ਕੋ ਸੇਵਨ ਜਪਨ ਕਰੇ ॥੨॥੩੧੭॥੯੪੯॥੩੧੬੮॥ ਤੇ ਜਨ ਹਰਿ ਕੇ ਪਾਰਿਸਦ ਹੋਵਤਿ ਯਾ ਮਹਿ ਸੰਸਜ ਨਾਹ ਕਰੇ ॥ ਜੇ ਜੇ ਹਰਿ ਕੌ ਚਾਹਿਤ ਜਨ ਪ੍ਰੇਮੀ ਤਾਂ ਕਉ ਚਾਹਤਿ ਆਪ ਹਰੇ ॥ ਰੀਤਿ ਪੁਰਾਤਨਿ ਸਾਧੂ ਜਾਨਹੁ ਜਿਮ ਭ੍ਰਿੰਗੀ ਭੇ ਕੀਟੁ ਤਰੇ ॥ ਓਤ ਪੋਤ ਸ੍ਵਾਮੀ ਸੇਵਕ ਬਦ ਸ੍ਵਾਮੀ ਸੇਵਕ ਚਾਹ ਧਰੇ ॥੩॥੩੧੮॥ ੯੫੦॥੩੧੬੯॥ ਅਬ ਪ੍ਰਸੰਗ ਸਮਰ ਕਬਿ ਉਚਰਤਿ ਸਭਿ ਪ੍ਰਤਾਪ ਸਰਬ ਲੋਹ ਹਰੀ ॥ ਦਿਬਜਾਸ਼ਤ੍ਰਨ ਪਰਿਹਾਰ ਅਰੁ ਬਾਰਨੁ ਜੂਝ ਸੁਰਾਸੁਰ ਸਮਰ ਕਰੀ ॥ ਯਾ ਪ੍ਰਸੰਗ ਤੇ ਅਵਰੁ ਪ੍ਰਸੰਗਨ ਭਾਖਹੁੰ ਤ੍ਰੂ ਬਲਿ ਸਿਮਰ ਖਰੀ ॥ ਗਜਾਨ

ਬਿਗਜਾਨ ਅਬਿਬੇਕ ਬਿਬੇਕਹ ਭਜੋ ਸੰਗ੍ਰਾਮ ਯਾ ਬਿਧ ਬਿਗਰੀ ॥੪॥੩੧੯॥੮੫੧॥੩੧੭੦॥ ਨ੍ਰਿਪ ਬਿਬੇਕ ਅਬਿਬੇਕ ਸੇਨਾਨੀ ਸੁਭਟ ਪ੍ਰਧਾਨ ਮੰਤ੍ਰਿ ਧੁਜਨੀ ॥ ਤਾਂ ਕਹਿ ਨਾਮ ਬਰਗ ਅਰੁ ਆਯੁਧ ਭੂਸਨ ਬਸਨ ਪ੍ਰਿਥਕ ਬਰਨੀ ॥ ਏ ਦੁਊ ਬਲੀ ਅਜੈ ਜਗ ਜਨਿਯਤ ਤਾਹਿ ਲੁਭਾਵਤਿ ਅਗਮ ਧਨੀ॥ਸ੍ਰੀ ਸਰਬਲੋਹ ਬਿਬੇਕ ਸਰ ਸਾਂਧਜੋ ਬੀਰਜਨਾਦ ਅਬਿਬੇਕ ਗਨੀ ॥੫॥੩੨੦॥ ੮੫੨॥੩੧੭੧॥ ਯਾ ਪ੍ਰਸੰਗ ਤ੍ਰੂ ਬਲਿ ਕ੍ਰਿਪਾ ਕਰਿ ਪ੍ਰਿਥਕ ਪ੍ਰਿਥਕ ਭਾਖੋਂ ਸਭਿ ਹੀ ॥ ਸਮਰ ਕਾਂਡ ਬਿਜੈ ਭਗਵਤ ਕੋ ਦੇਵਰਾਜ ਕੋ ਰਾਜ ਸਹੀ ॥ ਅਸੁਰਨ ਨਿਧਨ ਨਿਧਨ ਬੀਰਜ ਨਾਦਨ ਨ੍ਰਿਪ ਅਬਿਬੇ ਕ ਕੋ ਹਾਰ ਕਹੀ ॥ ਧਾਰੁ ਧਜਾਨ ਹਿਰਦਯ ਸਰਬਲੋਹੰ ਮਾਤ ਸਾਰਦਾ ਸਰਨ ਅਹੀ ॥੬॥੩੨੧ ॥੮੫੩॥੩੧੭੨॥ਛੱਕਾ ੧॥ ਕਬਿਬਾਚ ਬਿਸਨੁਪਦ ਪੁੰਨਜਾਕੀ ਅਥ ਸਮਰੁ ਪਖਜਾਨ ਕਥਤੇ ॥ ਬਾਰਨ ਭਜੋ ਉਰਗਾਸਤ੍ਰ ਨਿਸਾਚਰ ਗਰੁੜਾਸਤ੍ਰ ਕਰ ਅਸਤ੍ਰ ਬਿਜੈ ॥ ਬਹੁਰ ਕੋਪ ਕੀਨੋ ਸੁਰ ਕੰਟਕ ਕਾਲਕੂਟ ਸਰ ਦੈਂਤ ਰੁਝੈ ॥ ਭੀਖਮ ਮਹਾਂ ਘੋਰ ਸਰ ਬਿਸੀਅਰ ਕਾਲ ਰੂਪ ਧਰ ਬਾਨ ਲੁਝੈ ॥ ਹਾਹਾਕਾਰ ਦੇਵ ਪ੍ਰਤਨਾ ਮਹਿ ਕਾਲਕੂਟ ਕਰਿ ਭਟਨ ਜੁਝੈ ॥੧॥੩੨੨॥੮੫੪॥ ੩੧੭੩॥ ਪੁਨਜਾਕੀ ਅਨੰਤ ਤੁਕੀਆ ॥ ਭੀਖਮ ਘੋਰ ਕਾਲਕੂਟ ਸਰ ਦਸੋ ਦਿਸਾ ਧਾਰਾ ਬਰਸੈ ॥ ਅੰਧਕਾਰ ਦਿਸਨ ਮੋ ਫੈਲਜੋ ਕਾਲਕੂਟ ਸਰ ਪ੍ਰਲਯ ਪਰੈ ॥ ਮਾਰੁਤ ਬਾਰਿ ਕਾਲ ਕੂਟ ਜੁਤ ਘੇਰ ਘੇਰ ਪ੍ਰਤਨਾ ਸੰਘਰੇ ॥ ਬਿਸ ਕਰ ਸਨੀ ਬਾਯੁ ਅਰੁ ਬਾਰੂ ਤਾਂ ਸੰਗਿ ਪ੍ਰਤਨਾ ਦੇਵ ਹਨੀ ॥੨॥੩੨੩॥ ੮੫੫॥੩੧੭੪॥ ਅੰਧ ਧੁੰਧ ਭੀਖਨ ਭੌ ਸਗਰੇ ਕਾਲਕੂਟ ਸਰ ਝੜ ਬਰਸੇ ॥ ਮੋਹਿਤ ਭਈ ਦੇਵ ਪ੍ਰਤਨਾ ਸਭਿ ਬਿਸ ਕਰਿ ਸੁਰਗਨ ਚਮੂ ਨਸੇ ॥ ਹਾਲ ਚਾਲ ਚਹੁੰ ਚੱਕ ਹੋਤ ਭਜੋ ਧਰਨਿ ਗਗਨ ਨਗ

ਰਾਜ ਕਪੇ ॥ ਹਾਹਾਕਾਰ ਹੋਤ ਭਜੋ ਸਾਰੇ ਕਾਲਕੂਟ ਸਰ ਨਿਧਨ ਕਰੇ ॥੩॥੩੨੪॥੮੫੬॥
੩੧੭੫॥ ਜ੍ਵਾਲ ਪ੍ਰਬਲ ਬਿਸਕਰ ਦਿਸ ਫੈਲ੍ਯੁ ਅਸੁ ਗਜ ਰਥ ਪੈਦਲ ਬਿਚਲੇ ॥ ਭਾਜ ਚਲੀ ਪ੍ਰਤਨਾ
ਦੇਵਨ ਕੀ ਕਾਹੂੰ ਨ ਧੀਰਜ ਨੈਕ ਧਰੇ ॥ ਅਕਸ ਮਾਤ੍ਰ ਭਵ ਪਾਇ ਭਟਨ ਕਰ ਅਨਲ ਬਿਖੀ ਤਨ
ਤੇ ਪ੍ਰਗਟੇ ॥ ਮੰਤ੍ਰ ਸਕਤਿ ਕਰਿ ਕਾਲਕੂਟ ਸਰ ਫੈਲ ਪਰਜੋ ਬਹੁ ਭੀਰ ਘਟੀ ॥੪॥੩੨੫॥
੮੫੭॥੩੧੭੬॥ ਕਾਲਕੂਟ ਡਰ ਕਰਿ ਸਭ ਦੇਵਨ ਹਰਿ ਸ਼ਰਨਾਗਤਿ ਭਾਜ ਪੜੇ ॥ ਕੀਜਹਿ
ਰਖ੍ਯਸੁ ਕਾਲਕੂਟ ਤੇ ਨਿਧਨ ਹੋਤ ਹੈ ਦੇਵ ਸਭੈ ॥ ਪਰਮਪ੍ਰਾਯ ਰੱਛ ਸੁਰ ਕੀਨੀ ਕਾਲ ਜਾਲ ਤੇ
ਦੇਵ ਰਖੇ॥ ਆਸਰ ਏਕ ਸ਼ਰਨ ਪ੍ਰਭੁ ਥਾਰੀ ਕਰ ਮਸਤਕ ਦੈ ਰੱਛ ਕਰੇ ॥੫॥੩੨੬॥੮੫੮॥
੩੧੭੭॥ ਪ੍ਰਬਲ ਹੋਤ ਭਏ ਰਾਖਸ਼ ਰਨਕਰਿ ਦੇਵ ਚਮੂ ਕਹ ਪੀੜ ਡਰੇ ॥ ਕਾਲਕੂਟ ਸਰ ਮੰਤ੍ਰ
ਸਕਤਿ ਕਰ ਨਿਧਨ ਭਯੋ ਸੁਰ ਸੈਨ ਘਨੇ ॥ ਆਛਤ ਸਿੰਘ ਸਿੰਘ ਸੁਅਨ ਕਹ ਮੀਡਕ ਬਪੁਰਾ ਗ੍ਰਾਸ
ਕਰੇ ॥ ਛਉਨ ਬਜਾਘ੍ਰ ਕਹ ਮੂਸਾ ਗ੍ਰਾਸਿਤ ਬਜਾਘ੍ਰ ਪ੍ਰਤਾਪ ਤੇ ਨਾਹਿ ਡਰੇ ॥੬॥੩੨੭॥੮੫੯॥
੩੧੭੮॥ ਸੁਰ ਅਧੀਨ ਸਰਨ ਪ੍ਰਭੁ ਥਾਰੀ ਕੀਜੈ ਰਖ ਹੋ ਆਦਿ ਹਰੀ ॥ ਪਾਹ ਪਾਹ ਸ਼ਰਨਾਗਤਿ
ਆਏ ਸਰਨ ਪੜੇ ਕੀ ਲਾਜ ਬੜੀ ॥ ਹਾਲ ਬਿਹਾਲ ਦੇਵਨ ਪਿਖ ਭਗਵਤ ਹੂਹ ਸ਼ਬਦ ਮੁੱਖਹੂੰ
ਉਚਰੇ ॥ ਸੀਤਲ ਮੰਦ ਸੁਗੰਧ ਬਜਾਰਨ ਸਮਰ ਭੂਮਿ ਮਹਿ ਰੁਚਿਰ ਬਹੇ ॥੭॥੩੨੮॥੮੬੦॥
੩੧੭੯॥ ਬਾਰਨ ਭਜੋ ਬਾਨ ਬਿਸਿ ਨਿਸਚਰ ਦਿਸ ਪ੍ਰਕਾਸ਼ ਭੋ ਰੱਛ ਕਰੇ ॥ ਬਾਰਿ ਸੁਧਾ ਸਮ
ਰੰਗਭੂਮਿ ਮਹਿ ਵਰਸਤ ਭਜੋ ਸਰ ਕੂਟ ਹਰੇ ॥ ਦੇਵਨ ਮਨ ਆਨੰਦ ਹੋਤ ਭੌ ਰੋਮ ਰੋਮ ਪ੍ਰਤਿ ਸੀਤ
ਪੜੀ ॥ ਜ੍ਵਾਲਾ ਅਨਲ ਬਾਯੁ ਬਿਸ ਬਾਰਿਨ ਬਾਰਨ ਭਜੋ ਪ੍ਰਭੁ ਰੱਛ ਕਰੀ ॥੮॥੩੨੯॥੮੬੧॥

੩੧੯੦॥ ਸੁਧਾ ਸੀਚ ਪ੍ਰਤਨਾ ਸੁਰ ਨਿਰਮਲ ਹੋਤ ਭਈ ਦੇਵਨ ਸਗਰੇ ॥ ਮੋਹਿਤ ਜੇਤੇ ਮੁਰਛਿਤ ਸੁਰ ਗਨ ਚੇਤ ਉਠੈ ਪੁਨ ਸਮਰ ਰੁਪੇ ॥ ਜੈ ਜੈਕਾਰ ਦੇਵਗਨ ਉਚਰਤਿ ਸ੍ਰੀ ਸਰਬਲੋਹ ਗੀਤਾ ਉਚਰੇ॥ ਆਦਿ ਮੱਧ ਅੰਤੁ ਪ੍ਰਭੁ ਰਖ੍ਹਕ ਕਾਲ ਦੇਸ ਸਭਿ ਤੁਹੀ ਹਰੇ ॥੯॥੩੩੦॥੯੬੨॥੩੧੯੧॥ ਪ੍ਰਾਨ ਦਾਨ ਦੇਵਨ ਪ੍ਰਤਿ ਦੀਨਾ ਕਾਲਕੂਟ ਤੇ ਦੇਵ ਛਮੈ ॥ ਅਪਨੇ ਜਨ ਕੀ ਆਪ ਪ੍ਰਭੁ ਰਾਖਤਿ ਸ੍ਰੁਤਿ ਸ਼ਾਸਤ੍ਰ ਮੁਨਿ ਜਨ ਵਿਚਰੇ ॥ ਅਸ ਕਹਿ ਸੁਰ ਪ੍ਰਦੱਛਨਿ ਕੀਨਾ ਗੀਤ ਨਾਦ ਅਸਤੋਤ੍ਰ ਭਨੇ ॥ ਪੁਨ ਪੁਨ ਪਦਸਰੋਜ ਹਰਿ ਬੰਦਤਿ ਸ਼ਰਨ ਸ਼ਰਨ ਰਰ ਦੇਵ ਸਭੈ ॥੧੦॥੩੩੧॥੯੬੩॥੩੧੯੨॥ ਰੱਛ ਰੱਛ ਬੋਲੇ ਜਗ ਬੰਦਨ ਤੁਮ ਮਮ ਪਜਾਰੇ ਸੁਹਿਰਦ ਜਨੇ ॥ ਦਾਸ ਪ੍ਰਿਜ ਮਮ ਪ੍ਰਾਨ ਪਜਾਰੋ ਹਨਹੁ ਦੁਸ਼੍ਰ ਤ੍ਰ ਰੱਛ ਕਰੇਂ ॥ ਅਸ ਪਿਖ ਅਸੁਰ ਛੋਭਿ ਚਿਤ ਕੀਨੋ ਸੁਰਨ ਜੀਤਿ ਨਿਜ ਹਾਰ ਪਿਖੇ ॥ ਕੋਟਿ ਉਪਾਇ ਕਰਤ ਹਉਂ ਥਾਕਜੋ ਮੋ ਸੋਂ ਦੇਵ ਨ ਜਾਤ ਹਨੇ ॥੧੧॥੩੩੨॥੯੬੪॥੩੧੯੩॥ ਚਿਰੰਕਾਲ ਸੋਂ ਜੁੱਧ ਠਠਜੋ ਮਮ ਨਿਧਨ ਸੁਰਾਰਦਨ ਸਭੀ ਭਏ ॥ ਜਦ ਕਦ ਸੁਰ ਜੀਤਹ ਗੇ ਮੋਕਹੁ ਦਾਨਵ ਕੁਲਿ ਸਭਿ ਹਤਨ ਕਰੇ ॥ ਅਬ ਹਉਂ ਨਿਜ ਪੌਰਖ ਬਲ ਪਰਾਕ੍ਰਮ ਮੰਡਿਹੁੰ ਸਮਰ ਹਰਿ ਸੰਗ ਸਹੀ॥ ਲਰ ਮਰ ਕਰ ਭਵ ਕੋ ਤਰ ਜੈ ਹੈਂ ਦੇਹ ਅਨਿਤਜ ਬਿਸ੍ਵਾਸ ਨਹੀ ॥੧੨॥੩੩੩॥੯੬੫॥ ੩੧੯੪॥ ਸੂਰ ਕਿ ਸਨਮੁਖ ਰਨ ਤੇ ਡਰਪੇ ਪਗ ਆਗੇ ਜਸ ਧਰਮ ਰਹੇ ॥ ਪਗ ਪਾਛੈ ਹਾਸੀ ਅਪਿ ਮ੍ਰਿਤਾ ਨਰਕ ਬਾਸਿ ਕਾਲੰਕ ਲਗੇ ॥ ਸਤੀ ਸੂਰ ਕੋ ਬ੍ਰਤ ਭਾਰੀ ਛੈ ਜਰੇ ਮਰੇ ਬਿਨੁ ਸਿੱਧ ਨ ਹੋਈ ॥ ਖੜਗ ਫੜੇ ਲਾਜੁ ਬਡ ਜਨਿਯਤ ਮਾਰਿ ਮਰੇ ਬਿਨੁ ਸੁਧਿ ਨ ਕੋਈ ॥੧੩॥੩੩੪॥ ੯੬੬॥੩੧੯੫॥ ਬਿਸਨੁਪਦ ਪੁੰਨਜਾਕੀ ਤਰਹ ਦੂਜੀ ਸਮ ਤੁਕੀਆ ॥ ਅਸ ਮਨ ਬਿਖੈ ਬਿਓਂਤਿ ਕਰਿ ਨਿਸਚਰ

ਬਯਾਧਿ ਅਸਤ੍ਰ ਹਰਿ ਓਰ ਪਠੇ ॥ ਆਧਿ ਬਜਾਧਿ ਤ੍ਰਿਬਜਾਧਿ ਉਪਾਧਿਨ ਤੀਛਨਿ ਘੋਰ ਸਰੋਘ ਸੁਠੇ॥ ਕਾਲ ਰੂਪ ਭੀਖਮ ਸਰ ਬਜਾਧਿਨ ਏਕ ਅਨੇਕ ਹ੍ਵੈ ਬਾਨ ਬੁਠੇ ॥ ਅਸੰਖ ਰੂਪ ਅਨਗਨ ਮੂਰਤਿ ਧਰ ਨਾਨਾ ਬਜਾਧਿ ਹੁਇ ਚਮੂ ਘੁਟੇ ॥੧॥੩੩੫॥੯੬੭॥੩੧੯੬॥ ਦਿਸ ਬਿਦਿਸ ਰੁਕਜੋ ਬਜਾਧਿਨ ਕਰ ਘੇਰ ਘੇਰ ਦੇਵਨ ਗਰਸੇ ॥ ਜਾ ਤਨ ਲਗੇ ਸੋ ਤਤਛਿਨ ਗ੍ਰਾਸੇ ਬਿਲੰਬ ਨ ਲਾਵਤਿ ਬੇਗ ਨਸੇ॥ ਜੌ ਕ੍ਰਮ ਕ੍ਰਮ ਕਰਿ ਆਧਿ ਬਜਾਧਿਨ ਨਾਮ ਬਰਗ ਕਬਿ ਯੌ ਬਰਨੇ ॥ ਬਢੇ ਪ੍ਰਸੰਗ ਵਾਰਤਾ ਗ੍ਰੰਥਨ੍ ਸਕੁਚਜੋ ਕਥਤਿ ਬਜਾਧਿ ਨਿਰਨੇ ॥੨॥੩੩੬॥੯੬੮॥੩੧੯੭॥ ਅਸੁ ਗਜ ਰਥਿ ਪੈਦਲ ਬਹੁ ਬਜਾਪਜੋ ਆਧਿ ਬਜਾਧਿ ਸਰ ਕਾਲ ਚਿਹਨ ॥ ਤਤਕਾਲਹਿ ਗ੍ਰਾਸ ਕਰਜੋ ਪ੍ਰਤਨਾ ਬਹੁ ਸੂਰ ਬਜਾਧਿਨ ਭੇ ਦਹਨ ॥ ਅਸ ਪੇਖ ਕ੍ਰਿਪਾਨਿਧਿ ਦੇਵ ਦਸਾ ਕਰੁਨਾ ਕਰ ਦੇਵ ਦਜਾਲ ਢਰਨ ॥ ਔਸ਼ਧਿ ਬਾਨ ਹੁੰਕਾਰਨ ਤੇ ਪ੍ਰਗਟਜੋ ਦੇਵਨ ਹਿਤੁ ਸ੍ਰੀ ਕੰਜ ਚਰਨ ॥੩॥੩੩੭॥੯੬੯॥੩੧੯੮॥ ਸਰਬ ਭੇਖਜਿ ਰੂਪ ਅਨੂਪ ਧਰਜੋ ਸਲ ਬਿਸਲ ਆਦਿ ਪ੍ਰਗਟੀ ਸਬ ਹੀ ॥ ਜਾ ਤਨ ਰੋਗ ਗ੍ਰਾਸਤਿ ਬਜਾਕੁਲਿ ਤਾ ਤਨ ਬਜਾਰਨ ਕਰਿ ਫਬ ਹੀ ॥ ਮ੍ਰਿਤਕ ਬ੍ਰਿਨੀ ਜੇਤਿਕ ਭਟ ਮੁਰਛਿਤ ਤੇਤੇ ਚੇਤਨ ਭੇ ਤਬਹੀ ॥ ਗਹ ਗਹ ਧਨੁਸ ਬਾਨ ਲਲਕਾਰਤਿ ਨਿਰਮਲ ਅੰਗ ਬਿਮਲ ਛਬਿ ਹੀ ॥੪॥੩੩੮॥ ੯੭੦॥੩੧੯੯॥ ਬਹੁਰ ਕੋਪ ਕੀਨਜੋ ਦੇਵਾਰਦਨ ਤਮ ਆਯੁਧ ਕਰ ਚਮੂ ਘਿਰੇ ॥ ਦਿਸ ਬਿਦਿਸ ਤਮ ਅੰਧ ਘੋਰ ਤੇ ਰੋਕ ਲੀਯਸਿ ਪ੍ਰਤਨਾ ਸਗਰੇ ॥ ਭੀਮ ਕਰਾਲ ਰਾਖਸ ਤਮ ਰੂਪੀ ਪ੍ਰਗਟਤਿ ਭੇ ਸਰ ਅੰਧ ਪੜੇ ॥ ਪਿਲਚ ਪਿਲਚ ਦੇਵਨ ਗੋ ਨਿਸਚਰ ਗਹ ਗਹ ਸੁਰ ਗਨ ਭਖ੍ਯ ਕਰੇ ॥੫॥੩੩੯ ॥੯੭੧॥੩੧੯੦॥ ਅਨਗਨ ਅਨੀ ਰਾਖ੍ਯਸਾਸਤ੍ਰ ਕਰਿ ਨਿਧਨ ਹੋਤ ਭੇ ਬੀਰ ਜਿਤੇ ॥ ਲੂਟ ਕੂਟ

ਪ੍ਰਤਨਾ ਦੇਵਨ ਭਜੋ ਤਮ ਆਯੁਧ ਕਰਿ ਦੇਵ ਤਿਤੇ ॥ ਚਤੁਰੰਗਨਿ ਗ੍ਰਾਸਜੋ ਤਮ ਬਾਨਨ ਅੰਧ ਧੁੰਧ ਕਰ ਅਨੀ ਹਤੇ ॥ ਘੋਰ ਕਸ੍ਰ ਦੈ ਚਮੂ ਬਿਦਾਰਤਿ ਹਾਹਾਕਾਰ ਸੁਰ ਕਰਤਿ ਬਿਤੇ ॥੬॥੩੪੦॥ ੮੭੨॥੩੧੯੧॥ ਕ੍ਰਪੇ ਜਗਦੀਸ਼ ਸੂਰ ਬਾਨ ਲੈ ਕਰੀ ਰੱਛ ਪ੍ਰਭੁ ਦੇਵ ਸਬੈ ॥ ਤਮ ਗ੍ਰਾਸ ਭਜੋ ਸੂਰ ਅਸਤ੍ਰ ਕਰਿ ਦੈਵ ਮਾਯਾਵੀ ਨਿਧਨ ਤਬੈ ॥ ਬਾਰਨ ਭਜੋ ਤਮ ਅਸਤ੍ਰ ਨਿਸਾਚਰ ਸੂਰ ਅਸਤ੍ਰ ਕਰਿ ਅਸੁਰ ਦਬੇ ॥ ਨਿਰਮਲ ਦਿਸਾ ਹੋਤਿ ਭਈ ਸ਼ਗਰੀ ਕੋਟਿ ਭਾਨੁ ਮਨੁ ਪੁੰਖ ਫਬੇ ॥੭॥੩੪੧॥ ੮੭੩॥੩੧੯੨॥ ਕਰਜੋ ਪਰਿਤ੍ਰਾਨੁ ਮਹਾਨ ਤਮਾਸਤ੍ਰ ਤੇ ਦਾਸ ਜਾਨੁ ਪ੍ਰਭੁ ਰੱਛ ਕਰੀ ॥ ਗ੍ਰਸਤਿ ਦੈਂਤ ਤਮ ਰੂਪ ਨਿਸਾਚਰ ਮਾਯ ਦੈਂਤ ਪ੍ਰਭੁ ਛਿਨਕ ਹਰੀ ॥ ਬਿਨਸਜੋ ਤਮ ਮਿਟਜੋ ਅੰਧੇਰਾ ਭਾਨੁ ਮਯੰਕ ਸਮੈਸਰੀ ਪਰੀ ॥ ਦੇਵਨ ਰਹਸ ਆਨੰਦ ਕੁਲਾਹਲ ਦੈਂਤ ਅਨੀ ਸਭਿ ਸੋਕ ਭਰੀ ॥੮॥ ੩੪੨॥੮੭੪॥੩੧੯੩॥ ਬਿਸਮੈ ਭਜੋ ਪੇਖ ਕੌਤਕ ਕਹੁ ਬੀਰਜਨਾਦ ਮਨ ਰੋਸ ਜਗਜੋ ॥ ਦਾਂਤਨ ਸਾਥ ਓਸ੍ਰ ਦੁਊ ਚਾਬਤਿ ਕਰ ਮੀਜਤਿ ਦੁਹੁੰ ਸੋਕ ਪਗਜੋ ॥ ਟਕ ਟਕ ਲਗੀ ਚਿਤੌਨੀ ਨਿਸਚਰ ਮਾਨਹੁ ਮਗਹਾ ਮੂਰਿ ਠਗਜੋ ॥ ਬਹੁਰ ਚੇਤ ਕਰਿ ਕ੍ਰਪਜੋ ਨਿਸਾਚਰ ਮੋਹਨਾਸਤ੍ਰ ਲੈ ਸੁਰਨ ਤਗਜੋ ॥੯॥੩੪੩॥੮੭੫॥੩੧੯੪॥ ਪੁੰਖਾਨ ਪੁੰਖ ਅਗਨ ਭਏ ਬਾਨੰ ਮੋਹਨਿ ਰੂਪ ਧਰ ਅਨਗਨ ਮੁਹੇ ॥ ਦੇਵ ਚਮੂ ਗੰਧ੍ਰਬ ਜੱਛ ਕਿੰਨਰ ਚਾਰਨ ਸਿੱਧ ਗਨ ਸਕਲ ਦਹੇ ॥ ਬਿਦਜਾਧਰੀ ਕਿੰਨਰੀ ਅੱਛਰਨਿ ਬਡੇ ਬਡੇ ਅੰਸਕ ਦੁਖਹੇ ॥ ਨਰ ਬਪੁਰੇ ਕਿਹ ਮਾਹਿ ਗਨਾਵਤਿ ਭੂਤ ਪਿਸਾਚ ਮਸਾਨ ਗਹੇ ॥੧੦॥ ੩੪੪॥੮੭੬॥੩੧੯੫॥ ਮੋਹਨਾਸਤ੍ਰ ਕਰਿ ਸਭੀ ਮੋਹਤਿ ਭਏ ਸ਼ਸਤ੍ਰ ਅਸਤ੍ਰ ਜੁਤ ਮੋਹਿ ਗਏ ॥ ਸਿਲ ਵਤ ਚਿਤ੍ਰ ਸਮਾਨ ਹੋਤੁ ਭੇ ਜਹੰ ਕੇ ਤਹੀਂ ਬਿਮਾਨ ਭਏ ॥ ਟਕ ਟਕਿ ਲਗਿ ਪੌਰਖ ਨ ਬਸਾਤੋ

ਅੰਗ ਅੰਗ ਸਭੁ ਸਿਥਲ ਭਏ ॥ ਰੋਮ ਰੋਮ ਪ੍ਰਤਿ ਲੋਮ ਲੋਮ ਮਹਿ ਮੋਹਨਾਸਤ੍ਰ ਕਰਿ ਦੇਵ ਘਏ ॥੧੧॥੩੪੫॥੮੭੭॥੩੧੯੬॥ ਰੁੱਕ ਗੀ ਦਿਸਾ ਬਿਦਿਸਾ ਗਗਨ ਛਿਤ ਬਾਯੁ ਨੀਰ ਚਰ ਅਚਰ ਸਭੀ ॥ ਮੋਹਿਨਾਸਤ੍ਰ ਕਰਿ ਮੋਹਿ ਠਗਜੋ ਸਭਿ ਠੌਰ ਠੌਰ ਮਗ ਰੁਕੇ ਤਭੀ ॥ ਚਲਤਿ ਨ ਪੌਰਖ ਦੇਵ ਦੇਵੇਸਹ ਹਸਤ ਪਾਦ ਤੇ ਸਿਥਲ ਸਭੀ ॥ ਨੈਨ ਬੈਨ ਅੰਗ ਅੰਗਨ ਮੋਹੇ ਅਸ ਕੌਤਕ ਲਹਿ ਭਯੋ ਕਭੀ ॥੧੨॥੩੪੬॥੮੭੮॥੩੧੯੭॥ ਦੇਵ ਦਸਾ ਪੇਖਤ ਜਗ ਤਾਰਨ ਹੁੰਕਾਰਨ ਤੇ ਬਾਨ ਪ੍ਰਗਟੇ ॥ ਉਚਾਟਨਾਸਤ੍ਰ ਘੋਰ ਦਾਰੁਨ ਸਰ ਦੀਹ ਭਜਾਨਕ ਤੇਜ ਅਟੇ ॥ ਨਾਨਾ ਵਪੁ ਕਰਿ ਫੈਲ ਪਠਜੋ ਸਰ ਏਕ ਅਨੇਕ ਹੁਇ ਅਸਤ੍ਰ ਛੁਟੇ ॥ ਬਾਰਨ ਭਜੋ ਮੋਹਨਾਸਤ੍ਰ ਰਿਪੁ ਨਿਰਬੰਧਨ ਸੁਰ ਗਨ ਸਿਮਟੇ ॥੧੩॥੩੪੭॥੮੭੯॥੩੧੯੮॥ ਗ੍ਰਾਸ ਲੀਨ ਮਾਯਾ ਨਿਸਚਰ ਸਭਿ ਤੇਜ ਰੂਪ ਸਰ ਰਛ ਕਰੇ ॥ ਉਚਾਟਨ ਬਾਨ ਜਗਦੀਸ਼ ਮਹਾਂ ਪ੍ਰਭੁ ਮੋਹਨਾਸਤ੍ਰ ਰਿਪੁ ਸੀਘ੍ਰ ਹਰੇ ॥ ਭਯੋ ਪ੍ਰਕਾਸ਼ ਦਿਸਾ ਭਈ ਨਿਰਮਲ ਸੁਰ ਗਨ ਸਬਹਿ ਉੱਛਾਹ ਭਰੇ ॥ ਕੌਤਕ ਪੇਖ ਅਸੁਰ ਛੋਭ ਕੀਨਾ ਮੋਹਨਾਸਤ੍ਰ ਸਭਿ ਭੰਗ ਡਰੇ ॥੧੪॥੩੪੮॥ ੮੮੦॥੩੧੯੯॥ ਬਿਸਨੁਪਦ ਪੁਨਜਾਕੀ ਰਸਾਲੂ ॥ ਬਹੁਰ ਰੋਸ ਕੀਨੋ ਦਨੁ ਪੁੰਗਵ ਮਾਰਨਾਸਤ੍ਰ ਅਭਿਮੰਤ੍ਰ ਕਰਜੋ ॥ ਕਰਜੋ ਪ੍ਰਹਾਰ ਦੇਵਨ ਪ੍ਰਤਿ ਸਾਯਕ ਕਾਲ ਰੂਪ ਹੁਇ ਬਾਨ ਪਰਜੋ ॥ ਏਕ ਤੇ ਦਸ ਦਸ ਤੇ ਸੌ ਹੋਵਤਿ ਸੌ ਤੇ ਸਹੰਸ੍ਰ ਭਜੋ ਪਸਰਜੋ ॥ ਸਹੰਸ੍ਰ ਤੇ ਲੱਛ ਭਏ ਸਰ ਜਾਲਨ ਕੋਟਨ ਕੋਟ ਛੁਟ ਦਿਸਾ ਭਰਜੋ ॥੧॥ ੩੪੯॥੮੮੧॥ ੩੨੦੦॥ ਪੁੰਖਾਨ ਪੁੰਖ ਕਾਲਾਸਤ੍ਰ ਜਗ ਦੀਸਤਿ ਦਿਸ ਬਿਦਿਸ ਸਭਿ ਠੌਰ ਰੁਕਜੋ ॥ ਥਰਹਰ ਮੇਰੁ ਸਿੰਧੁ ਕੰਪਜੋ ਸਬ ਸਪਤ ਰਸਨ ਜੁਤ ਬਜੋਮ ਚਕਜੋ ॥ ਜਾ ਤਨ ਬਾਯੁ ਮਾਰਨ ਸਾਯਕ ਕੋ ਲਗਤਿ ਸੁ ਤਤਛਿਨ ਪ੍ਰਾਨ ਤਜਯੋ ॥ ਅਸੁ ਗਜਿ

ਰਥਿ ਪਾਯਨ ਦਲ ਫੂਟਜੋ ਕਾਲਾਸਤ੍ਰ ਕਰਿ ਚਮੂ ਲਜਜੋ ॥੨॥੩੫੦॥ ੯੯੨॥੩੨੦੧॥ ਕਾਹੂੰ ਨ ਧੀਰ ਧਰੀ ਵਾ ਔਸਰ ਦੇਖਤਿ ਹੀ ਭਟ ਧੀਰ ਛੁਟਜੋ ॥ ਘਨੀ ਸੈਨ ਤਤਕਾਲ ਬਿਦਾਰਸਿ ਕੋਊ ਨ ਤਾ ਕਹੂੰ ਸੂਰ ਰੁਕਜੋ ॥ ਕਾਲ ਰੂਪ ਹੋਇ ਸਾਯਕ ਗ੍ਰਾਸਤ ਅੰਤਕ ਹੁਇ ਸਰ ਸੈਨ ਮਥਜੋ ॥ ਹਾਹਾਕਾਰ ਰੌਰਿ ਪਰਿ ਸਾਰੇ ਦੈਤਨ ਹਰਸ ਉਤਸ਼ਾਹ ਬਧਜੋ ॥੩॥੩੫੧॥੯੯੩॥੩੨੦੨॥ ਦਸਾ ਦੇਖ ਦੇਵਨ ਦਲ ਸ੍ਰੀਪਤਿ ਮ੍ਰਿਤਜੁ ਸੰਜੀਵਨਿ ਬਾਨ ਪਠਜੋ ॥ ਕ੍ਰਿਪਾ ਦ੍ਰਿਸ੍ਰਿ ਤੇ ਸਾਯਕ ਨਿਪਜਜੋ ਮਾਰਨਾਸਤ੍ਰ ਕਹ ਪੁੰਖ ਠਠਜੋ ॥ ਮੂਰਤਿਵੰਤ ਹੁਇ ਸਰ ਸੰਜੀਵਨ ਅੰਮ੍ਰਿਤੁ ਰੂਪ ਹ੍ਵੈ ਸੈਨ ਗਠਜੋ ॥ ਜਾਤਿ ਬਾਜੁ ਪੁੰਖਨ ਭਟ ਲਾਗਤਿ ਮਾਰ ਮਾਰ ਕਰਿ ਸੂਰ ਉਠਜੋ ॥੪॥੩੫੨॥੯੯੪॥੩੨੦੩॥ ਬਾਰਨ ਭਜੋ ਮ੍ਰਿਤਜੁ ਆਯੁਧ ਕਹੁ ਸੰਜੀਵਨਾਸਤ੍ਰ ਸੁਰ ਤਾਪ ਹਰਜੋ ॥ ਕੋਲਾਹਲ ਦੇਵਨ ਭਟ ਸਾਰੇ ਸਤ੍ਰ ਚਮੂ ਮਹਿ ਸੋਕ ਪਰਜੋ ॥ ਨੌਤਨ ਵਪੁ ਭਏ ਦੇਵ ਦੇਵੇਸੁਰ ਬ੍ਰਿਨ ਤਨ ਸਭਿ ਚਤੁਰੰਗ ਭਰਜੋ ॥ ਕੰਚਨ ਸਮ ਵਪੁ ਤੇਜ ਤੇਜ ਮਯ ਝਲਕਨ ਸੁਭਟਨ ਭਾਨੁ ਚੜਜੋ ॥੫॥੩੫੩॥੯੯੫॥੩੨੦੪॥ ਬਹੁਰ ਰੋਸ ਦੇਵਾਰਦਨ ਕੀਨੋ ਮਹਾਂ ਕਾਲਾਸਤ੍ਰ ਘੋਰ ਡਰਜੋ ॥ ਅਭਿਮੰਤ੍ਰਿਤ ਕਰਿ ਬਾਨ ਕਰਾਲਾ ਸ੍ਰੀ ਸਰਬਲੋਹ ਪ੍ਰਤਿ ਬਾਨ ਛਡਜੋ ॥ ਤਾਂ ਤੇ ਪ੍ਰਗਟ ਹੋਤ ਭੇ ਜਮ ਗਨ ਦੂਤ ਭੂਤ ਮਾਸਾਨ ਅੜਜੋ ॥ ਨਿਸਚਰ ਪ੍ਰੇਤਨ ਮਾਲ ਭਯਾਵਨ ਕਾਲ ਮ੍ਰਿਤਜੁ ਜਮ ਭੂਰ ਮਡਜੋ ॥੬॥੩੫੪॥੯੯੬॥੩੨੦੫॥ ਕਾਲਕੇਯ ਦਾਨਵ ਜਖ ਬਾਘਨ ਬਜਾਘ੍ਰ ਸਿੰਘ ਸਾਰਦੂਲ ਪ੍ਰਗਟੇ ॥ ਮਹਾਂਕਾਲ ਗਨ ਜੁਤ ਰਿਸ ਧਾਯੋ ਦੇਵ ਚਮੂ ਕਹ ਦੈਂਤ ਲੁਟੇ ॥ ਦਸੋ ਦਿਸਾ ਕਾਲਨ੍ਹ ਕਰਿ ਪੁਰਗਈ ਪਥਿਕ ਨ ਕੋਊ ਪੰਥ ਜੁਟੇ ॥ ਪ੍ਰਲਯ ਜਾਨੁ ਤ੍ਰਾਸ ਕਰਿ ਭਾਰੀ ਵਰਸਾ ਅੰਤੁ ਸਰਤਾ ਸਿਮਟੇ ॥੭॥੩੫੫॥੯੯੭॥੩੨੦੬॥ ਪ੍ਰਬਲ

ਹੋਤਿ ਭੇ ਦੈਂਤ ਚੂ ਭਟ ਪਾਪ ਬ੍ਰਿਧ ਭੌ ਧਰਮ ਛਪੇ ॥ ਤਿਮ ਸੁਰ ਕਟਕ ਛੀਨਿ ਭੇ ਧਰਮਨ ਪਾਪ ਨਿਸਾਚਰ ਤਹਾਂ ਥਪੇ ॥ ਪੁੰਨਜ ਰੂਪ ਸੁਰ ਗਨ ਭੇ ਖੀਨਾ ਪੁੰਨਜ ਰੂਪ ਮਯ ਸਭੀ ਲੁਪੇ ॥ ਮਹਾਂਕਾਲ ਸਰ ਰਾਹੂ ਪ੍ਰਗਟਜੋ ਭਾਨੁ ਬਜੋਮਨ ਚਮੂ ਕੁਪੇ ॥੮॥੩੫੬॥੮੮੮॥ ੩੨੦੭॥ ਗਰਜਤ ਤਰਜਤ ਸਦ ਭਯਾਵਨ ਕਾਲਾਯੁਧ ਸੁਰ ਕਟਕ ਮਥੇ ॥ ਅਸੁ ਗਜ ਰਥਿ ਪਾਯਨ ਦਲ ਘਾਯਤਿ ਬਡੇ ਬਡੇ ਭਟ ਸੂਰ ਨਥੇ ॥ ਜਤ੍ਰ ਤਤ੍ਰ ਹੂੰ ਮਹਾਂਕਾਲ ਸਰ ਪਰਤਿ ਪ੍ਰਲਯ ਸਮ ਪੁੰਖ ਜਥੇ ॥ ਚੂਰਤਿ ਚਮੂ ਨਹਿ ਗਿਨਤੀ ਆਵਤਿ ਕੋ ਕਬਿ ਤਾਕਹ ਕਥਨ ਕਥੇ ॥੯॥੩੫੭॥ ੮੮੯॥ ੩੨੦੮॥ ਆਕੁਲ ਦੇਖ ਚਰਾਚਰ ਸਗਰੇ ਕੁਪੇ ਜਨੇਸ਼੍ਵਰ ਸ੍ਰੀ ਸਰਬਲੋਹ ਗੁਸਾਈਂ ॥ ਬਿਸਨਾਸਤ੍ਰ ਅਰੁ ਗੰਧ੍ਰਬਾਸਤ੍ਰ ਏ ਦੂਹੂੰ ਅਸਤ੍ਰਨ ਦੀਨ ਚਲਾਈ ॥ ਕੋਟਨ ਕੋਟ ਅਸੰਖ ਬਿਸੰਖਨ ਦੇਵ ਬਿਦਜਾਧਰ ਚਾਰਨ ਮਹਿਸਾਈ ॥ ਕਿੰਨਰ ਗੰਧ੍ਰਬ ਸਿੱਧ ਸਨਕਾਦਿਕ ਜਟਿਲੁ ਦਿਗੰਬਰ ਗਗਨ ਸਵਾਈ ॥੧੦॥੩੫੮॥ ੮੯੦॥੩੨੦੯॥ ਅਪੱਸਰਾ ਬਿਦਜਾਧਰੀ ਜੋਗਨੀ ਸੁਰੀ ਨਾਗਨੀ ਭੂਤ ਭੜੰਗ ॥ ਕੰਕ ਬੰਕ ਮਸਾਨ ਕਾਪਾਲੀ ਪਿਸਾਚਿ ਡਾਕਣੀ ਬਜਾਘ੍ਰਿ ਭੁਜੰਗ ॥ ਬਜ੍ਰ ਮੇਰੁ ਬ੍ਰਿਛ ਆਯੁਧ ਬਹੁ ਖੜਗ ਕੁਵੰਡ ਨਾਰਾਚ ਖਦੰਗ ॥ ਗੋਲ੍ਹਾ ਗੜਾ ਗੁਰਜ ਗੋਫ਼ਨ ਸਰ ਪਾਸਿ ਪਰਿਘ ਪਰਸਾ ਪਟਹੰਗ ॥੧੧॥ ੩੫੯॥ ੮੯੧॥੩੨੧੦॥ ਇਨ ਤੇ ਆਦਿ ਅਨੇਕ ਪ੍ਰਹਾਰਨ ਆਯੁਧ ਬਿਬਿਧ ਸੰਬੂਹ ਭਯਾਵਨ ॥ ਸ੍ਰਿੰਗੀ ਨਖੀ ਪਸੂ ਪਸੁ ਨਿਸਾਚਰ ਮੰਦਿਰ ਦੀਹ ਉਤੰਗ ਡਰਾਵਨ ॥ ਦੂਤ ਭੂਤ ਭੈਰਵ ਜਖ ਪ੍ਰੇਤਨ ਦਾਰੁਨ ਘੋਰ ਡਰਾਰ ਸੰਤਾਵਨ ॥ ਕ੍ਰੂਰ ਦਾੜ ਕ੍ਰੂਰਾਛ ਕ੍ਰੂਰ ਬਦਨ ਕ੍ਰੂਰ ਬਜੂਹ ਨਸਾਵਨ ॥੧੨॥੩੬੦॥ ੮੯੨॥੩੨੧੧॥ ਨਿਜ ਨਿਜ ਰੂਪ ਧਰਿ ਪ੍ਰਗਟਿ ਆਯੁਧ ਅਮਿਤ ਰੂਪ ਧਰਿ ਚਤੁਰ ਭੁਜੈ ॥

ਬਿਸਨਾਯੁਧ ਤੇ ਪ੍ਰਗਟਿ ਚਤੁਰ ਭੁਜ ਬਾਨ ਕਲਾ ਪ੍ਰਤੱਖ ਅਜੈ ॥ ਜਤ੍ਰ ਤਤ੍ਰ ਬਿਸਨੁ ਮਯ ਦੀਸਤਿ ਚਕ੍ਰ ਸੁਦਰਸ਼ਨ ਖੜਗ ਸਜੈ ॥ ਗਦਾ ਬਾਨ ਗਰਿਸ੍ਰ ਪ੍ਰਭੁ ਬਾਹਤਿ ਦੈਂਤ ਮਾਯਾ ਤਮ ਨਿਸਾ ਭਜੈ ॥੧੩॥ ੩੬੧॥੯੯੩॥੩੨੧੨॥ ਦਸੋ ਦਿਸਾ ਪਸਰਜੋ ਮਾਯਾਸੁਰ ਹਨਤਿ ਨਿਸਾਚਰ ਚਮੂ ਦਲੈ ॥ ਟੂਕ ਟੂਕ ਮਹਾਂ ਕਾਲਸਰ ਖੰਡ ਖੰਡ ਹ੍ਵੈ ਪ੍ਰਿਥ੍ਵੀ ਤਲੈ ॥ ਬਡੇ ਬਡੇ ਦਾਨਵ ਦੇਵਾਰਦਨ ਨਸ਼੍ਟ ਕਰੇ ਰਿਪੁ ਸੈਨ ਮਲੇ ॥ ਚਤੁਰੰਗਨਿ ਦਲ ਬਿਬਿਧ ਅਖਾੜਨ ਜੂਝਤਿ ਭੇ ਭਟ ਸੂਰ ਭਲੇ ॥੧੪॥੩੬੨॥੯੯੪॥ ੩੨੧੩॥ ਬਾਰਨ ਕਰਜੋ ਮਹਾਂ ਕਾਲਸਰ ਬਜ੍ਰਨ ਮੇਰੁਨ ਦਿਬਜਾਸਤ੍ਰਨ ਕਰ ॥ ਗ਼ਦਾ ਬਾਨ ਗੋਲ੍ਹਾ ਤਰੁ ਦਾਰੁਨ ਦੇਵਾਯੁਧ ਬਹੁ ਭਾਂਤਿ ਸਮਰ ॥ ਬਿਸਨਾਯੁਧ ਗੰਧ੍ਰਬਾਯੁਧ ਦੁਹੂੰ ਨਾਸ ਕਰੀ ਮਾਯਾ ਸਭਿ ਨਿਸਚਰ ॥ ਬਿਸ਼ਨੁ ਨਾਮ ਕੋ ਐਸ ਪ੍ਰਭਾਵੰ ਮਹਾਂਕਾਲ ਭਯ ਕਰਜੋ ਪਰਿਹਰ ॥੧੫॥੩੬੩॥੯੯੫॥ ੩੨੧੪॥ ਭਜੋ ਪ੍ਰਕਾਸ਼ ਦਿਸਾ ਭਈ ਨਿਰਮਲ ਬਿਜੈ ਦੁੰਦਭੀ ਦੇਵ ਬਜਾਵਤਿ ॥ ਆਨੰਦ ਬਹੁਤ ਉਤਸ਼ਾਹ ਉਧਾਰੇ ਮਰਨ ਮੋਦ ਬਹੁ ਉਰ ਨ ਸਮਾਵਤਿ ॥ ਆਕੁਲ ਬਿਕੁਲ ਤਾਪ ਬਹੁ ਸੋਕਾ ਚਿੰਤ ਬਿਮਨ ਅਸੁਰ ਸਭਿ ਧਾਵਤਿ ॥ ਮੀਜਤਿ ਪਾਨਨ ਓਸ੍ਟ ਚਬਾਵਿਤ ਜਗਤੁ ਪਿਤਾ ਸੋ ਨਾਹਿ ਬਸਾਵਤਿ ॥੧੬॥੩੬੪॥੯੯੬॥੩੨੧੫॥ ਰਸਾਲੂ ਕਬਿ ਬਾਚ ॥ ਦਾਰੁਨ ਜੁੱਧ ਮੰਡਜੋ ਹਰਿ ਸੰਗਮੁ ਬਲ ਪੌਰਖ ਕੋ ਗਰਬ ਘਨੋ ਕਰ ॥ ਭਾਂਤਿ ਭਾਂਤਿ ਦਿਬਜਾਸਤ੍ਰ ਮਾਯਾਵਿਨ ਸਮਰ ਲੁਝਜੋ ਭਰੁ ਓਜ ਨਿਸਾਚਰ ॥ ਸਮਰ ਚੜੇ ਕੋ ਸਾਂਗ ਨਿਬਾਹਤਿ ਸਤੀ ਸੂਰ ਕੋ ਪ੍ਰਨ ਬਡ ਦੁਸਤਰ ॥ ਮਾਰਨੁ ਮਰਨੁ ਜੂਝਬੋ ਜਰਬੋ ਯਹਿ ਬਾਨਕ ਨਿਬਾਹਤਿ ਸੂਰੋ ਨਰ ॥੧੭॥੩੬੫॥੯੯੭॥੩੨੧੬॥ ਸੋਲਹ ੧॥ ਰਸਾਲੂ ਕੇ ੧੬॥ ਬਿਸਨੁਪਦ ਪੁੰਨਜਾਕੀ ਕੇ ਭੀਖਕ ਬਖ਼ਸ਼ਸ਼ ਹਜ਼ੂਰ ਤਰਹ ਦੂਜੀ ॥ ਰਿਸ ਕਰਿ ਹਰਿ ਦਿਸ ਤਿੱਛ ਸਰ

ਛਾਡਿਸ ॥ ਅਭਿ ਮੰਤ੍ਰਿਤ ਨਰਕਾਯੁਧ ਮਾਂਡਿਸ ॥ ਮਹਾਂ ਕਰਾਲ ਘੋਰ ਸਰ ਤੀਛਨ ॥ ਨਰਕ ਰੂਪ ਧਾਰੇ ਬਡ ਭੀਖਨ ॥੧॥੩੬੬॥੮੯੮॥੩੨੧੭॥ ਰੁਧਿਰ ਮੂਤ੍ਰ ਮਿਜਾ ਪਲ ਅਸਤਨ ॥ ਲੋਮ ਨਖ ਛਿਛ ਮਲ ਲਾਲਨ ॥ ਕੀਚ ਘ੍ਰਿਨਾ ਬਸਤੁ ਬਿਬਿਧ ਮਲਾਇਨ ॥ ਪੋਚ ਮਲਨ ਬਿਸਟਾ ਅਘ ਪ੍ਰਾਇਨ ॥੨॥੩੬੭॥੮੯੯॥੩੨੧੮॥ ਤਪਤ ਤਈਲ ਅਰੁ ਅੰਭੁ ਉਸਨੁ ਅਤਿ ॥ ਛਿੱਛ ਇੱਛ ਮਿਸ੍ਰਤ ਸ੍ਰੋਨਤ ਪਿੱਤ ॥ ਬਾਯੁ ਭੜਾਸ ਪੋਚ ਘ੍ਰਿਨ ਕਾਰੋ ॥ ਰਜ ਦੁਰਗੰਧਨ ਤੀਛਨ ਡਰਾਰੋ ॥੩॥੩੬੮॥੯੦੦॥੩੨੧੯॥ ਬਜਾਘ੍ਰ ਹੂੰਡਾਰ ਅਜਗਰ ਅਨੂਹਨਿ ॥ ਜੂਥਪ ਰੋਝ ਮ੍ਰਿਗ ਗਨ ਬਜੂਹਨਿ ॥ ਪੱਖਛ਼ੀ ਕ੍ਰੂਰ ਕਾਕ ਚਾਵੰਡਾ ॥ ਗ੍ਰਿਝ ਉਲੂਕ ਬਕ ਘੋਰ ਬਿਹੰਡਾ ॥੪॥੩੬੯॥੯੦੧॥ ੩੨੨੦॥ ਲਗੜ ਝਗੜ ਬਾਸਾ ਕੂਹੀ ਗਨ ॥ ਪੇਚਕ ਇਲ ਬਾਜ਼ ਬਹਿਰੀ ਸਨ ॥ ਇਨ ਤੇ ਆਦਿ ਬਿਹੰਗਨ ਭੈਰਉ ॥ ਮਾਸ ਅਹਾਰ ਪਲ ਭੱਛਨ ਘੈਰਉ ॥੫॥੩੭੦॥੯੦੨॥੩੨੨੧॥ ਬਜ੍ਰ ਬਿਸਖ ਸਹਿਥੀ ਦੋ ਧਾਰਨ ॥ ਜੰਬੂਆ ਖੜਗ ਚੰਦ੍ਰਹਾਂਸ ਕਟਾਰਨ ॥ ਛੂਲੀ ਚਕ੍ਰ ਗਦਾ ਪਾਸੀ ਸਰ ॥ ਭਸੁੰਡੀ ਭਿੰਡ ਤੋਮਰ ਗੜੀਆ ਤਰੁ ॥੬॥੩੭੧॥੯੦੩॥੩੨੨੨॥ ਸਿਖਰ ਮੇਰੁ ਮੰਦਿਰ ਗਿਰ ਪੁੰਜਨ ॥ ਓਰਾ ਗੜਾ ਮਾਰੁਤ ਝਪ ਦਾਰੁਨ ॥ ਇਨ ਤੇ ਆਦਿ ਆਜੁਧ ਜਮ ਲੋਕਾ ॥ ਜਮਗਨ ਅਨਿਕ ਰੂਪ ਭਯ ਸੋਕਾ ॥੭॥੩੭੨॥੯੦੪॥੩੨੨੩॥ ਮੂਤ੍ਰ ਰੁਧਿਰ ਖਗ ਮ੍ਰਿਗ ਅਸਤਨਾਗਨ ॥ ਏ ਸਭਿ ਨਰਕ ਮਾਲ ਭਾਖਤਿ ਮੁਨਿ ॥ ਤਹਿ ਅਭਿਮੰਤ੍ਰ ਨਰਕਸਰ ਬਾਨਾ ॥ ਹਰਿ ਦਿਸ ਪਠਿ ਸਰ ਨਰਕਨ ਨਾਨਾ ॥੮॥੩੭੩॥੯੦੫॥੩੨੨੪॥ ਦਿਸਾ ਘੇਰ ਸਰ ਨਰਕੰ ਪਰ ਹੀਂ ॥ ਬਿਸਟਾ ਮੂਤ੍ਰ ਰੁਧਿਰ ਨਖ ਝਰ ਹੀਂ ॥ ਲਾਲਾ ਲੋਮ ਮਿਜਾ ਕੋ ਬਾਰਿਦ ॥ ਬਸਤ ਘ੍ਰਿਨਾ ਅਤਿ ਪੋਚ ਅਨਾਰਦ ॥੯॥੩੭੪

॥੯੦੬॥੩੨੨੫॥ ਸਿੰਘ ਬੰਗ ਬਜਾਲ ਬਘਿਆਰਨ ॥ ਸ੍ਵਾਨ ਬਿਡਾਲ ਸ੍ਰਿੰਗਾਲ ਸਜਾਰਨ ॥ ਚਿਤ੍ਰ ਝਿਖਾਰਨ ਨਕੁਲਨ ਨਾਨਾ ॥ ਸੂਕਰ ਮਹਿਸੀ ਬਿਖਧਰ ਬਾਨਾ ॥੧੦॥੩੭੫॥੯੦੭॥੩੨੨੬॥ ਪੁੰਖਨ ਪੁੰਖ ਅਸੰਖ ਬਿਸੰਖਾ ॥ ਪੜਤ ਬਾਨ ਘੋਰ ਘ੍ਰਿਨ ਨਿਰਲੇਖਾ ॥ ਬ੍ਰਿਛਕ ਬਿਟ ਬਾਰਾਹ ਭਜਾਵਨ॥ ਘੋਰ ਤੁੰਡ ਦੰਸਟ੍ਰ ਡਰਪਾਵਨ ॥੧੧॥੩੭੬॥ ੯੦੮॥੩੨੨੭॥ ਘੋਰ ਘੋਰ ਗਰਜਿਤ ਭਯਕਾਰਨ ॥ ਮੁਖ ਬਾਏ ਪਸੁ ਕਟਕਨ ਘਾਰਨ ॥ ਦੁਰਗੰਧ ਪੋਚ ਘ੍ਰਿਨ ਦਾਰੁਨ ਫੈਲਜੋ ॥ ਦਿਸਾ ਅੰਧ ਤਮ ਪ੍ਰਲਯ ਕਹ ਝੇਲਜੋ ॥੧੨॥੩੭੭॥੯੦੯॥੩੨੨੮॥ ਕੰਕ ਬੰਕ ਚਾਵੰਡ ਕੁਰਾਲਾ ॥ ਗ੍ਰਿਝ ਉਲੂਕ ਕੂਹੀ ਗਨ ਮਾਲਾ ॥ ਕ੍ਰੂਰ ਮ੍ਰਿਗ ਖਗ ਘੋਰ ਭਯੰਕਰ ॥ ਗਰਜਤਿ ਘੋਰ ਘੋਖ ਅਤਿ ਦੁਸਤਰ ॥੧੩॥੩੭੮॥੯੧੦॥ ੩੨੨੯॥ ਧੂਮਰ ਅਗਨਿ ਪ੍ਰਗਟਤ ਮੁਖ ਨਿਜ ਨਿਜ ॥ ਗਰਲ ਘੋਰ ਬਿਸ ਧਰਨ ਅਨਾਰਜ ॥੧॥ਰਹਾਉ॥ ਮੇਰੁ ਬ੍ਰਿਛ ਓਰਾ ਬਹੁ ਬਰਸਤਿ ॥ ਗੜਾ ਘੋਰ ਸੁਰ ਪ੍ਰਤਨਾ ਗਰਸਤਿ ॥ ਮੂਸਰ ਗਦ ਡੰਡਾ ਖਗ ਸੈਹਥੀ ॥ ਬਾਂਕ ਬਜ੍ਰ ਦਾਮਿਨੀ ਬਨੈਟੀ ॥੧੪॥੩੭੯ ॥੯੧੧॥੩੨੩੦॥ ਤੋਮਰ ਭਿੰਦ ਸੇਲ ਛਰਿ ਸੂਲਨ ॥ ਭਸੁੰਡਿ ਤਿੱਛ ਪੈਲੀ ਦੁਖ ਮੂਲਨ ॥ ਘੋਰ ਰੂਪ ਅਤਿ ਭੀਰ ਡਰਾਰੇ ॥ ਬਰਸਤਿ ਬਾਨ ਦਾਰੁਨ ਭਯਕਾਰੇ ॥੧੫॥੩੮੦॥੯੧੨॥੩੨੩੧॥ ਦਿਸਾ ਮਲੀਨ ਤਮ ਘੋਰੁ ਪਰਾਜਯੋ ॥ ਆਕੁਲ ਹੋਤਿ ਭਏ ਭਟ ਲਾਜਯੋ ॥ ਦਸ ਦਿਸ ਘ੍ਰਿਨ ਅਰੁ ਜੰਤੁ ਭਜਾਵਨੁ ॥ ਅਸਤ੍ਰ ਸ਼ਸਤ੍ਰ ਬਰਸਤਿ ਦੁਖ ਦਾਵਨ ॥੧੬॥੩੮੧॥ ੯੧੩॥੩੨੩੨॥ ਤ੍ਰਸਿਤ ਕਟਕ ਸੁਰ ਹਾ ਹਾ ਟੇਰਤਿ ॥ ਆਕੁਲ ਬਿਕਲ ਉਨ ਮਤਿ ਦੁਖ ਝੇਲਤਿ ॥ ਭਾਜ ਭਾਜ ਹਰਿ ਸਰਨ ਗੁਹਰਾਵਤ ॥ ਆਰਤ ਬਚਨ ਸੁਰ ਗਨਨ ਸੁਹਾਵਤ ॥੧੭॥੩੮੨॥੯੧੪॥੩੨੩੩॥ ਸੁਰ ਗਨ

ਬਾਚ ॥ ਹਮ ਸਭਿ ਪ੍ਰਜਾ ਨਾਥ ਸਭਿ ਤੋਰੀ ॥ ਦਾਸ ਜਾਨੁ ਕੀਜੈ ਰੱਛ ਮੋਰੀ ॥ ਯਾ ਸੰਕਟ ਤੇ ਬੇਗ ਉਧਾਰਹੁ ॥ ਹਾਥਨ ਦੇਇ ਨਰਕ ਤੇ ਤਾਰਹੁ ॥੧੮॥੩੯੩॥੯੧੫॥੩੨੩੪॥ ਨਰਕ ਬਿਨਾਸਨ ਪਾਪ ਪ੍ਰਜਾਰਨ ॥ ਅਘ ਨਾਸਨ ਸਰਨ ਪ੍ਰਤਿ ਪਾਰਨ ॥ ਦੀਨਾ ਨਾਥ ਦੀਨ ਦੁਖ ਮੋਚਨ ॥ ਸਰਨ ਜੋਗ ਤਾਰਨ ਜਨ ਰੋਚਨ ॥੧੯॥੩੯੪॥੯੧੬॥੩੨੩੫॥ ਰੱਛ ਕਰਨ ਸੁਰ ਸੰਤ ਪ੍ਰਤਿ ਪਾਲਕ ॥ ਸ੍ਰੁਤਿ ਦਿਜ ਗੋ ਰੱਛਕ ਰਿਪੁ ਸਾਲਕ ॥ ਨਰਕ ਹਰਨ ਤੁਅ ਨਾਮ ਨਾਰਾਇਨ੍ ॥ ਨਾਮ ਲੇਤ ਸੁਚਿ ਹੋਤ ਪ੍ਰਾਇਨ ॥੨੦॥੩੯੫॥੯੧੭॥੩੨੩੬॥ ਤ੍ਰਾਹ ਤ੍ਰਾਹ ਪਾਹ ਪਾਹ ਪ੍ਰਮੇਸ੍ਵਰ ॥ ਸ਼ਰਨਾਗਤਿ ਦੀਨ ਜਨ ਅਨੁਚਰ ॥ ਕੀਜਹਿ ਰੱਛ ਨਰਕ ਤੇ ਮੋਰੀ ॥ ਸਕਲ ਦੇਵ ਸ਼ਰਨਾਗਤਿ ਤੋਰੀ ॥੨੧॥੩੯੬॥੯੧੮॥੩੨੩੭॥ ਅਸ ਬਦ ਸਕਲ ਦੇਵ ਗਨ ਕੂਕਹ ॥ ਸ੍ਰੀ ਸਰਬ ਲੋਹ ਢਿਗ ਆਰਤ ਢੂਕਹ ॥ ਦੇਖ ਦਸ਼ਾ ਕਰੁਨਾ ਨਿਧ ਢਰੇ ॥ ਰੱਛ ਰੱਛ ਭਗਵਤ ਉਚਰੇ ॥੨੨॥੩੯੭॥ ੯੧੯॥੩੨੩੮॥ ਦੀਨ ਬੰਧੁ ਕਰੁਨਾ ਰਸ ਭਰੇ ॥ ਦਾਸ ਜਾਨ ਦੇਵਨ ਰੱਛ ਕਰੇ ॥ ਅਹੰ ਸ਼ਬਦ ਪ੍ਰਭੁ ਤਤਛਿਨ ਉਚਰੇ ॥ ਮੁਕਤਾਸਤ੍ਰ ਮੋਤ ਸਰ ਬਿਥਰੇ ॥੨੩॥੩੯੮॥੯੨੦॥੩੨੩੯॥ ਬਈਕੁੰਠ ਨਾਮ ਸਰ ਨਾਨਾ ਪ੍ਰਗਟੇ ॥ ਅਘ ਨਰਕਾਯੁਧ ਤਾ ਸੰਗਿ ਕਰ ਘਟੇ ॥ ਈਂਧਨ ਮੇਰੁ ਪ੍ਰਾਯ ਅਘ ਬਿਕਟੇ ॥ ਨਾਮ ਚਿਨਗਾਰਿ ਭਸਮ ਕਰ ਸਿਮਟੇ ॥੨੪॥੩੯੯॥੯੨੧॥੩੨੪੦॥ ਤਾ ਪ੍ਰਕਾਰ ਬਈਕੁੰਠਸਰ ਸ੍ਰੇਸ੍ਰਿਕ ॥ ਪਾਪ ਨਰਕ ਕਰਿ ਸੰਪੁਟ ਬੇਸ੍ਰਿਤ ॥ ਪਾਵਨ ਰੂਪ ਸਰ ਪੁੰਨ ਸਰੂਪਤਿ ॥ ਸੰਖ ਚਕ੍ਰ ਗਦਾ ਖਗ ਮੂਪਤਿ ॥੨੫॥੩੯੦॥੯੨੨॥੩੨੪੧॥ ਚਤੁਰ ਭੁਜ ਬਿਸ਼ਨੁ ਗਗਨ ਸਰ ਪ੍ਰਗਟੈ ॥ ਬਜ੍ਰ ਕੁਲਿਸ ਅੰਕੁਸ ਲੈ ਦਪਟੇ ॥ ਘੋਰ ਤਿਮਰ ਮਾਯਾ ਰਿਪੁ ਝਪਟੇ ॥ ਬਾਰਨ ਭਜੋ

ਨਰਕਾਸਤ੍ਰ ਸਿਮਟੇ ॥੨੬॥੩੯੧॥੯੨੩॥੩੨੪੨॥ ਭਜੋ ਪ੍ਰਕਾਸ਼ ਦਿਸਾ ਭਈ ਨਿਰਮਲ ॥ ਪ੍ਰਗਟ ਸੂਰ ਬਿਨਸਜੋ ਤਮ ਕਲਿਮਲ ॥ ਅਘ ਨਰਕ ਸਕਲ ਕੀਨੁ ਸਰ ਦਲ ਮਲ ॥ ਮੋਛਾਯੁਧ ਪੁੰਨ ਰੂਪ ਬਿਸਨੁ ਦਲ ॥੨੭॥੩੯੨॥੯੨੪॥੩੨੪੩॥ ਪਾਪ ਪ੍ਰਾਛਿਤ ਨਰਕ ਸੰਬੂਹਨਿ ॥ ਬਿਨਸਜੋ ਤਤਛਿਨ ਅਘ ਦਲ ਬਜੂਹਨਿ ॥ ਨਰਕ ਨਿਵਾਰ ਤ੍ਰਾਨੁ ਕਰਿ ਸੁਰਗਨ ॥ ਬਈਕੁੰਠ ਨਾਮ ਬਿਸ਼ਨੁ ਗਨ ਪਾਵਨ ॥੨੮॥੩੯੩॥੯੨੫॥੩੨੪੪॥ ਜੈ ਜੈਕਾਰ ਸੁਰ ਕਟਕ ਭਜੋ ਤਬ ॥ ਅਘ ਨਰਕ ਮਾਜਾ ਅਸੁਰ ਹਰਜੋ ਸਬ ॥ ਕੌਤਕ ਪੇਖ ਰਿਪੁ ਗਨ ਡਰਪੇ ਤਬਿ ॥ ਛੀਨਿ ਪਰਾਕ੍ਰਮ ਓਜ ਘਟਜੋ ਛਬਿ ॥੨੯॥੩੯੪॥੯੨੬॥੩੨੪੫॥ ਕਰ ਮੀਜਤਿ ਆਕੁਲ ਅਤਿ ਕ੍ਰੋਧਾ ॥ ਭ੍ਰਿਕੁਟਿ ਚਢਾਇ ਦ੍ਰਿਗ ਦਾਹਤਿ ਜੋਧਾ ॥ ਓਸ੍ਰਿ ਚਬਾਤ ਕੁਟਿਲ ਨਿਰ ਬੋਧਾ ॥ ਪੁਨ ਪੁਨ ਕਹਿ ਰਿਪੁ ਕਾਹੂੰ ਨ ਸੋਧਾ ॥੩੦॥੩੯੫॥੯੨੭॥੩੨੪੬॥ ਤ੍ਰਿੰਸਤਿ ੧॥ ਬਿਸਨੁਪਦ ਪੁਨਜਾਕੀ ਭ੍ਰਿੰਗੁਰਾ ਤਰਹ ਦੂਜੀ ॥ ਦਿਬਜਾਸਤ੍ਰ ਪੌਰਖ ਘਟਿ ਜਾਨਜੋ ॥ ਘੋਰ ਕ੍ਰੋਧ ਕੀਨਜੋ ਸੁ ਲਜਾਨਜੋ ॥ ਟੋਨਾ ਕੋ ਇਕ ਦੂਤ ਰਚਜੋ ਤਬੁ ॥ ਮਹਾਂ ਰੌਦ੍ਰ ਪਾਵਕ ਕੰਚਨ ਵਪੁ ॥੧॥੩੯੬॥੯੨੮॥੩੨੪੭॥ ਅਤਿ ਉਤੰਗ ਦੀਰਘ ਡੀਲਾਰੋ ॥ ਕ੍ਰੂਰ ਕਾਯ ਭੀਖਨ ਤਨ ਭਾਰੋ ॥ ਲੱਛ ਲੱਛ ਜੋਜਨ ਪਾਵਕ ਜਾਂ ਕੋ ॥ ਦਸੋ ਦਿਸਾ ਦਾਹਤਿ ਤਨ ਤਾਂਕੋ ॥੨॥ ੩੯੭॥੯੨੯॥੩੨੪੮॥ ਮੁਖ ਨਾਸਿਕ ਕਰਿ ਤਜਤਿ ਜ੍ਵਾਲਾ ॥ ਅਗਨਿਮਯ ਪਾਵਕ ਗਲ ਮਾਲਾ ॥ ਬਿਕਟ ਰੂਪ ਦਾੜ੍ਹਾ ਬਿਕਰਾਲਾ ॥ ਨਭ ਛਿਤ ਰੋਪਤਿ ਦਾੜ੍ਹ ਬਿਸਾਲਾ ॥੩॥੩੯੮॥੯੩੦॥ ੩੨੪੯॥ ਬ੍ਰਹਿਮਾਂਡ ਪਾਨ ਕਰਿ ਛੁਇਬੋ ਚਾਹਤਿ ॥ ਏਕਹਿ ਬਾਰਿ ਬਿਸ੍ਰਿ ਸਭੁ ਦਾਹਤਿ ॥ ਨਖ ਸਿਖ ਦੀਰਘ ਬਕ੍ਰ ਭਯੰਕਰ ॥ ਗਦਾ ਪਾਨ ਧਾਰੇ ਜਮ ਬੰਕਰ ॥੪॥

੩੯੯॥੯੩੧॥੩੨੫੦॥ ਚੰਦ੍ਰਮੰਡਲ ਗੋਡਨ ਤੱਕੁ ਜਾਂ ਕਹ ॥ ਅਵਰੁ ਕਹਾਂ ਲਗ ਭਾਖਹੁੰ ਤਾਂ ਕਹ ॥ ਅੰਗਾਰ ਚਿਖ਼ਾ ਨਾਮ ਤਿਹ ਦੂਤਨ੍ ॥ ਪਦ ਦੁਖ ਦਾਇ ਬਿਸ੍ਵ ਸਭਿ ਭੂਤਨ ॥੫॥੪੦੦॥ ੯੩੨॥੩੨੫੧॥ ਪਾਵਕ ਕੋਪ ਮਹਿ ਸੱਤਾ ਸੌ ਗੁਨਿ ॥ ਤੈਸ ਸੁਭਾਵ ਪਰਾਕ੍ਰਮ ਤੀਛਨਿ ॥ ਕ੍ਰੂਰ ਦੂਤ ਬਾਹਨ ਜੁਤ ਕੁਹਕਾ ॥ ਗਰਜਨਿ ਪ੍ਰਲਜ ਕਰਤਿ ਸਭਿ ਬਿਸ੍ਵ ਕਾ ॥੬॥੪੦੧॥੯੩੩॥੩੨੫੨॥ ਪਾਵਕ ਮਯ ਰਿਪੁ ਧਾਜੋ ਘੋਰਾ ॥ ਦੀਹ ਉਤੰਗ ਡਰਾਰ ਕਠੋਰਾ ॥ ਧਾਯੋ ਗਦਾ ਪਾਨ ਲੈ ਦੂਤਾ ॥ ਚਮੂ ਬਜੋਮ ਭੱਛਨ ਪੁਰਹੂਤਾ ॥੭॥੪੦੨॥੯੩੪॥੩੨੫੩॥ ਗਾਹਤਿ ਸੈਨ ਸੰਘਾਰਤੁ ਸੂਰਨ ॥ ਜਾਰਤੁ ਦਿਸਾ ਭਟਨ ਦਲ ਗੂੜਨ ॥ ਪੁਨ ਪੁਨ ਗਰਜਤ ਤਰਜ਼ਤ ਭਾਰੀ ॥ ਉਲਵਨ ਘੋਰ ਮੁਖ ਤਜਤਿ ਦੇਵਾਰੀ ॥੮॥੪੦੩॥੯੩੫॥ ੩੨੫੪॥ ਗਿਰਤਿ ਬਿਵਾਨ ਧਰਨੀਏ ਬਜੋਮਨ ॥ ਹੋਤ ਪਾਤ ਗਰਭ ਬਿਸ੍ਵ ਗੁਰੋ ਬਿਨ ॥ ਏਕਹਿ ਬਾਰ ਦਿਸਾ ਡਉਂ ਲਾਗਜੋ ॥ ਜੀਵਨ ਆਸ ਜਗ ਜੀਵਨ ਤਜਾਗਜੋ ॥੯॥੪੦੪॥੯੩੬॥੩੨੫੫॥ ਡਾਰਤ ਭਜੋ ਸੁਰਨ ਤਹਿ ਔਸਰ ॥ ਅਸਤ੍ਰ ਸ਼ਸਤ੍ਰ ਪਰਿਹਰੇ ਤ੍ਰਸਿਤ ਕਰ ॥ ਭਾਗੇ ਤਜਿ ਤਜਿ ਧੀਰਜੁ ਸਭੁ ਹੀ ॥ ਪਾਛੇ ਮੁੜ ਹੇਰਤਿ ਨਹਿ ਕਬੁ ਹੀ ॥੧੦॥੪੦੫॥੯੩੭॥੩੨੫੬॥ ਦਿਸਾ ਦਾਹ ਕਰਿ ਆਕੁਲ ਭਏ ॥ ਪਾਵਕ ਕਰਿ ਸੁਰਗਮ ਤਪਤਏ ॥ ਮਗੁ ਨਹਿ ਪਾਵਤੁ ਭਾਜ ਨ ਸਾਕਤਿ ॥ ਲਜਤਿ ਭੇ ਭਟ ਗਾਜ ਨ ਸਾਕਤਿ ॥੧੧॥ ੪੦੬॥੯੩੮॥੩੨੫੭॥ ਧੀਰਜੁ ਪਰਿਹਰ ਭਟ ਅਕੁਲਾਨੇ ॥ ਭਾਜ ਚਲੇ ਜਿਮ ਪਾਤ ਪੁਰਾਨੇ ॥ ਜਤ੍ਰ ਤਤ੍ਰ ਡੋਲਤਿ ਬਿਨ ਧੀਰਾ ॥ ਥਰਥਰ ਕੰਪਿਤ ਅੰਤਰਿ ਪੀਰਾ ॥੧੨॥੪੦੭॥੯੩੯॥੩੨੫੮॥ ਸਕਲ ਸੂਰ ਭਜ ਹਰਿ ਪਦ ਲਾਗੇ ॥ ਤ੍ਰਾਹ ਤ੍ਰਾਹ ਰਖ ਲੇਵਹੁ ਪਾਗੇ ॥ ਮਾਰੇ ਬਿਨ ਹਮ ਸਭਿ ਮਰ

ਗਏ ॥ ਆਸੁਰਿ ਮਾਯਾ ਕਰਿ ਤਪਤਏ ॥੧੩॥੪੦੮॥੯੪੦॥੩੨੫੯॥ ਦਾਸ ਜਾਨੁ ਪ੍ਰਭ ਰਖਜਾ ਕੀਜੈ ॥ ਪ੍ਰਾਨ ਦਾਨ ਨਿਜ ਦਾਸਨ ਦੀਜੈ ॥ ਅਸ ਬਦ ਟਕ ਟਕ ਨਿਰਖਤਿ ਸਭੁ ਹੀ ॥ ਗਦ ਗਦ ਬੈਨ ਨੈਨ ਹਰਿ ਪਦੁ ਹੀ ॥੧੪॥੪੦੯॥੯੪੧॥ ੩੨੬੦॥ ਆਕੁਲ ਨਿਰਖ ਜਗ ਬੰਦ ਅਕੁਲਾਨੇ ॥ ਜਨ ਕੇ ਦੁਖਿਤ ਆਪ ਦੁਖ ਮਾਨੇ ॥ ਸੰਖ ਸ਼ਬਦ ਕਹਿ ਸ੍ਰੀ ਪਤਿ ਗਾਜਜੋ ॥ ਜੀਯਮੁ ਤ੍ਰਸਿਤ ਹਰਿ ਸ਼ਬਦੁ ਪਰਾਜਜੋ ॥੧੫॥੪੧੦॥੯੪੨॥੩੨੬੧॥ ਮਾਭਯ ਮਾਭਯ ਬੁਲੇ ਜਨੇਸਾ ॥ ਰੱਖ ਰੱਖ ਉਚਰੇ ਜਗਤੇਸਾ ॥ ਦਾਰੁਨ ਮੇਘ ਬਾਨ ਪ੍ਰਭੁ ਛੋੜਾ ॥ ਜਾਂ ਕਰਿ ਤਿਲਸਮ ਰਾਛਸਿ ਤੋੜਾ ॥੧੬॥੪੧੧॥੯੪੩॥੩੨੬੨॥ ਜਲਧਰਿ ਸਰ ਕਰਿ ਗਜੋ ਬੁਝਾਈ ॥ ਦਨੂਨ ਦੂਤੰ ਦੀਨ ਖਪਾਈ ॥ ਪਾਵਕ ਤੇ ਨਿਜ ਦਾਸ ਉਬਾਰੇ ॥ ਰੱਛ ਕਰੀ ਪ੍ਰਭੁ ਬਿਸ੍ਰਹ ਸਾਰੇ ॥੧੭॥੪੧੨॥੯੪੪॥੩੨੬੩॥ ਸੀਤਲਤਾ ਸੁ ਚਰਾਚਰ ਅਰਪਾ ॥ ਸੀਤਲਿ ਦ੍ਰਿਸ੍ਰਿ ਨਿਰਖਯੋ ਕਰਿ ਕ੍ਰਿਪਾ ॥ ਬਿਜੈ ਦੁੰਦਭੀ ਸੁਰਗਨ ਦੀਨਜੋ ॥ ਜੈ ਜੈਕਾਰ ਚਰਾਚਰ ਕੀਨਜੋ ॥੧੮॥੪੧੩॥੯੪੫॥ ੩੨੬੪॥ ਅਸ੍ਰ ਦਸਕ ੧॥ ਬਿਸਨੁਪਦ ਪੁੰਨਜਾਕੀ ਕੁਸਮੀ ਜਤਿ ਏਕ ਤਾਲਾ ॥ ਨਸ੍ਰ ਭਜੋ ਅੰਗਾਰ ਚਿਖਾ ਬੀਰਜਨਾਦ ਤਪਜੋ ਕਰਿ ਕ੍ਰੋਹੈ ॥ ਟੋਨਾ ਕੋ ਪੁਨਿ ਸਾਤ ਦੂਤ ਰਚਿ ਸੀਘਰ ਪਠਜੋ ਸਮਰ ਸੁਰ ਮੋ ਹੈ ॥ ਮਹਾਂ ਰੌਦ੍ਰ ਪ੍ਰਲਜ ਕਰਿ ਭੀਖਮ ਦਾਰੁਨ ਤਨ ਯਮੁ ਜੋਹੈ ॥ ਦੇਖ਼ਤਿ ਹੀ ਅਵਸਾਨ ਪਲਾਵਤਿ ਜੁੱਧ ਠਟੇ ਅਸ ਕੋ ਹੈ ॥੧॥੪੧੪॥੯੪੬॥੩੨੬੫॥ ਬਿਸਨੁਪਦ ਪੁੰਨੀਆਂ ਕੁਸਮੀ ਜਤਿ ਏਕਤਾਲਾ ਬਖ਼ਸ਼ਸ਼ ਹਜ਼ੂਰ ॥ ਦੇਖ ਚਰਾਚਰ ਬਿਸਮੈ ਭਜੋ ਸਭ ਲੀਲਤਿ ਬਿਸ੍ਰ ਬਡ ਦ੍ਰੋਹੈ ॥ ਨਾਮ ਰੂਪ ਆਕਾਰ ਸੁਨਾਵੇਂ ਪ੍ਰਗਟ ਕਾਲ ਕਰਿ ਸੋਹੈ ॥ ਸਪਤ ਦੂਤ ਟੋਨਾ ਕੋ ਰਾਖਸ਼ ਅਦਭੁਤ ਕਰਮ ਜਗ ਮੋਹੈ ॥ ਬਾਹਨ ਕ੍ਰੂਰ ਕ੍ਰੂਰ

ਆਯੁਧ ਤਿਸ ਮੰਤ੍ਰ ਜੰਤ੍ਰ ਕੋ ਓਹੈ ॥੨॥੪੧੫॥੯੪੭॥੩੨੬੬॥ ਬਿਸਨੁਪਦ ਪੁਨਜਾਕੀ ਕੁਸਮੀ ਜਤਿ ਏਕ ਤਾਲੀ ॥ ਅਥ ਨਾਮ ਬਰਗ ਬਾਹਨ ਪ੍ਰਤਨਾ ਅਸਤ੍ਰ ਟੋਨਾ ਕੋ ਕਥਤੇ ਬਖ਼ਸ਼ਸ਼ ਹਜ਼ੂਰ ਕਬਿ ਬਾਚ ਤ੍ਰ ਬਲਿ ਦੂਤ ਨਾਮ ॥ ਬਰਗ ਉਪ ਚਿਖਸ ਸੰਗਜਾ ਭੁੰਕਾਰ ਚਿਖ ਹੁੰਕਾਰ ਚਿਖ ਖੰਕਾਰ ਚਿਖ ਬਡ ਦਾਰੁਨ ॥ ਭਉਮ ਚਿਖ ਅਰੁ ਧਉਮ ਚਿਖ ਗੋਹਾ ਚਿਖ ਖਗ ਘਾਰਨ ॥ ਰੁਹਰ ਚਿਖ ਅਰੁ ਅਸਤ ਚਿਖ ਪ੍ਰਲਜ ਕਰਨ ਬਿਸ੍ਰ ਮਾਰਨ ॥ ਸਪਤ ਦੂਤ ਛੂਤ ਸਭਿ ਭੂਤਨ ਕਾਲ ਰੂਪ ਭਜ ਕਾਰਨ ॥੩॥੪੧੬॥੯੪੮॥੩੨੬੭॥ ਬਿਸਨਪਦੁ ਪੁਨਜਾਕੀ ਕੁਸਮੀ ਜਤਿ ਏਕ ਤਾਲੀ ਅਥ ਕਾਯੁ ਪਖਜਾਨ ॥ ਭੁੰਕਾਰ ਚਿਖ ਮੰਦਿਰ ਸਮ ਊਚੋ ਤਮ ਵਪੁ ਸਮ ਤਿਸ ਮਾਯਾ ॥ ਦਿਸਾ ਲਿੰਗ ਬਿਗ੍ਰਹ ਵਪੁ ਦੀਰਘ ਪ੍ਰਗਟਜੋ ਬਿਬ ਨਭ ਕਾਯਾ ॥ ਲਘੁ ਦੀਰਘ ਸੂਛਮ ਅਨੁ ਪ੍ਰਾਯਨ ਛਿਨ ਛਿਨ ਔਰ ਦਿਖਾਯਾ ॥ ਐਸੋ ਘੋਰ ਰੂਪ ਬਦਰਾ ਸੋਂ ਸੂਲ ਪਾਨ ਕਰਿ ਧਾਜਾ ॥੪॥੪੧੭॥੯੪੯॥੩੨੬੮॥ ਹੁੰਕਾਰ ਚਿਖ ਬਾਯੁ ਬਘੂਲ ਤਨ ਧਾਰਤਿ ਭਜੋ ਭਯੰਕਰ ॥ ਲੋਕਾ ਲੋਕ ਸਮ ਕਾਯ ਉਤੰਗਾ ਘੋਰ ਬਿਸਾਲ ਤਮੰ ਕਰ ॥ ਖੰਕਾਰ ਚਿਖ ਧੂੰਆ ਕੋ ਧੌਲਹਰ ਦੀਹ ਦਾੜ ਭਯਾਨਕ ਬੰਕੁਰ ॥ ਅਰੁਨ ਨੇਤ੍ਰ ਦੰਡ ਮੁਦਗਰ ਕਰਿ ਧਾਵਤ ਭਜੋ ਖਲੁ ਦੁਸਤਰ ॥੫॥੪੧੮॥੯੫੦॥੩੨੬੯॥ ਗੋਹਾ ਚਿਖ ਜਿਸ ਕਹਿਤੁ ਭਉਮ ਚਿਖ ਬਸੁਧਾ ਕੋ ਸੁਤ ਭਾਰੋ ॥ ਬਿਸ੍ਰ ਕਾਯ ਬਪੁ ਘੋਰ ਡਰਾਵਨ ਦਾੜ ਚਛੁ ਬਿਕਰਾਰੋ ॥ ਪਾਸਾਨ ਤਨੁ ਅਤਿ ਘੋਰ ਨਿਸਾਚਰ ਕਾਲ ਕ੍ਰਾਲ ਜਗ ਛਾਰੋ ॥ ਕਮੰਦ ਛੂਲ ਬਾਨ ਲੈ ਧਾਯੋ ਸੁਰ ਦ੍ਰੋਹੀ ਅਹਿਤਕਾਰੋ ॥੬॥੪੧੯॥੯੫੧॥੩੨੭੦॥ ਧਉਮ ਚਿਖ ਧੂਮਰ ਬਪੁ ਵਾਂ ਕੋ ਭੀਖਮ ਤਿਮਰ ਅੰਧਜਾਰੋ ॥ ਭੀਮ ਦਾੜ ਦਾਰੁਨ ਚਛੁ ਭਯੰਕਰ ਪ੍ਰਾਨਹਾਰ ਦੇਵਾਰੋ ॥ ਦਾੜ ਕਰਾਲ

ਤੁੰਡ ਭਜਕਾਰੀ ਦੰਸਟ੍ਰਾ ਯਮ ਚਿਖ ਧਾਰੋ ॥ ਪੈਨੀ ਛੂਲ ਛੂਲੀ ਲੈ ਧਾਯੋ ਕਾਲ ਕਾਜ ਦੁਖ ਭਾਰੋ ॥੭॥ ੪੨੦॥੯੫੨॥੩੨੭੧॥ ਰੁਹਰ ਚਿਖ ਰੁਧਿਰ ਕੋ ਦੂਤਾ ਸ੍ਰੋਨਤੰਗ ਘ੍ਰਿਨ ਘੋਰਾ ॥ ਰਕਤ ਨੇਤ੍ਰ ਦਾੜ ਦਾਰੁਨ ਜਿਹ ਉਲਵਨ ਬਡ ਅਘ ਬੋਰਾ ॥ ਅਸਤ ਚਖ ਹਾਡ ਕੋ ਭੈਰਵ ਭੂਤ ਪ੍ਰੇਤ ਸੰਗਜਾ ਤਿਸ ਕੇ ਰੋ ॥ ਤੋਮਰ ਸਿਪਰ ਤਿੱਛ ਕਰ ਧਾਰੇ ਨਭ ਪਰਸਤਿ ਕਰ ਧਰਨੀ ਪੇਰੋ ॥੮॥੪੨੧॥ ੯੫੩॥੩੨੭੨॥ ਅਜਾ ਬ੍ਰਿਸਭਿ ਬਿਟ ਬਾਰਾਹ ਚੜ੍ਹ ਪੁੰਡਰੀਕ ਬ੍ਰਿਕ ਰੂੜੇ ॥ ਮੇਂਡਕ ਉਰਨਾ ਭੈਸਾ ਬਾਹਨ ਦੂਤ ਭੈ ਸੌਡੀਲ ਅਘ ਪੂਰੇ ॥ ਬਦਨ ਪਸਾਰ ਹਰਿ ਓਰ ਸਿਧਾਏ ਮਾਰ ਮਾਰ ਰਟ ਘੂਰੇ ॥ ਕਾਲ ਹੂਕ ਡਾਕ ਭੈ ਭੀਹਲ ਪਾਤ ਬਿਵਾਨ ਸੁਖ ਚੂਰੇ ॥੯॥ ੪੨੨॥੯੫੪॥੩੨੭੩॥ ਥਰਹਰ ਥਿਰਾ ਗਗਨ ਘਹਿਰਾਵਤ ਛੋਭ ਸਮੁੰਦ੍ਰ ਉਤਪਾਤਨ ॥ ਉਲਕਾ ਪਾਤ ਕਬੰਧ ਬਹੁ ਪਾਤਤ ਘਾਤ ਚਰਾਚਰ ਘਾਤਨ ॥ ਧੂਮ੍ਰ ਕੁਹਰ ਅਰੁ ਰੁਧਿਰ ਬਰਸਾਵਤਿ ਦਿਸਾ ਅਛਾਦਤ ਰਾਤਨ ॥ ਪਾਸਾਨ ਅਸਤ ਰੁਹਰ ਨਖ ਬਰਖ਼ਤਿ ਅਨਿਕ ਅਨਾਰਜ ਬਾਤਨ ॥੧੦॥੪੨੩॥੯੫੫॥੩੨੭੪॥ ਬਖ਼ਸ਼ਸ਼ ਹਜ਼ੂਰ ਕੁਸਮੀ ਜਤਿ ॥ ਪ੍ਰਲਜੁ ਪਰਾਜਜੁ ਚਰਾਚਰ ਜਾਨਜੋ ਸੂਕਰ ਮੀਨ ਗਜ ਥਰਹਰ ॥ ਧਉਲ ਸੇਖ ਬਾਸਕਿ ਤੱਛਕ ਕੁਲ ਕੰਪਜੋ ਦਈਤ ਸੁਰਾਸਰ ॥ ਆਕੁਲ ਭਏ ਪੇਖ ਦੂਤਨ ਸੁਰ ਭਜੇ ਧੀਰ ਰਨ ਪਰਿਹਰਿ ॥ ਡਾਰ ਡਾਰ ਆਜੁਧ ਰਨ ਸੂਰਨ ਭੇ ਅਧੀਰ ਭਟ ਨਰਹਰਿ ॥੧੧॥੪੨੪॥ ੯੫੬॥੩੨੭੫॥ ਬਿਸਨੁਪਦ ਪੁੰਨਜਾਕੀ ਕੁਸਮੀ ਜਤਿ ਏਕਤਾਲੀ ਬਖ਼ਸ਼ਸ਼ ਹਜ਼ੂਰ ॥ ਬਾਸਵਾਦਿ ਅਤਿ ਰਥੀ ਜੇ ਰਨ ਪਰਿਹਰੁ ਤਜਾਗ ਅਯੋਧਨ ਭਾਜੈ ॥ ਨਰੁ ਬਪੁਰੇ ਕਿਹ ਮਾਹਿ ਗਨਾਵਤਿ ਬਡੇ ਬਡੇ ਭਟ ਲਾਜੈ ॥ ਜਹੰ ਜਹੰ ਜਿਸ ਮਿਲਜੋ ਸਾਵਕਾਸਾ ਦੁਰੇ ਤਹਾਂ ਨ ਬਿਰਾਜੈ ॥ ਐਸੋ ਪ੍ਰਬਲ ਮਾਯਾ

ਭਯੋ ਆਸੁਰੀ ਠਠੇ ਨ ਸੂਰ ਪਰਾਜੈ ॥੧੨॥੪੨੫॥੯੫੭॥੩੨੭੬॥ ਰਹੇ ਸਮਰ ਠਠ ਸ੍ਰੀ ਜਗਤੇਸ੍ਵਰ ਪ੍ਰਮੁਦਤਿ ਅਭਯ ਬਿਰਾਜੈ ॥ ਮਾਯਾ ਆਸੁਰਿ ਪੇਖ ਨਹ ਛੋਭੇ ਤ੍ਰਿਨ ਵਤ ਬੂਝ ਖਿਰਾ ਜੈ ॥ ਦੇਵਨ ਦਸਾ ਦੇਖ ਕਰੁਨਾਨਿਧਿ ਬਿਸ੍ਰਿ ਤਾਪ ਪਿਖ ਗਾਜੈ ॥ ਸਪਤਾਖ੍ਯਰ ਸ੍ਰੀ ਮੁਖ ਪ੍ਰਭੁ ਉਚਰੇ ਕ੍ਰਿਸਾਨੁ ਚਢੇ ਤਮ ਭਾਜੈ ॥੧੩॥੪੨੬॥੯੫੮॥੩੨੭੭॥ ਹੰ ਖੰ ਙੰ ਅੰ ਉਂ ਯੰ ਏਂ ਪ੍ਰਭੁ ਉਚਰੇ ਮਹਾਂ ਨਾਦ ਧੁਨਿ ਅਨਹਦ ॥ ਕਲਜਾਨ ਕਰਨ ਪਰਮ ਸ਼ਿਰੋਮਨਿ ਸਪਤਾਖ੍ਯਰ ਪਦ ਗਦ ਗਦ ॥ ਮਹਾਂ ਗ੍ਰਿਸ੍ਰਿ ਨਾਦ ਮੰਗਲ ਮਯ ਅਸੁਰ ਬਿਨਾਸ ਅਖ੍ਯਜ ਪਦ ॥ ਅਖ੍ਯਰ ਸਪਤ ਬਾਨ ਪ੍ਰਭੁ ਪ੍ਰਗਟਿ ਪੁਨਯ ਸ੍ਵਰੂਪ ਉਗ੍ਰ ਸਦ ॥੧੪॥੪੨੭॥ ੯੫੯॥੩੨੭੮॥ ਤਾਂ ਕਹੁ ਨਾਮ ਪ੍ਰਗਟ ਕਰ ਭਾਖੋਂ ਸੁਨਹੁ ਸੰਤ ਸੁਰ ਗਜਾਨੀ॥ ਜਾ ਸੋਂ ਨਿਧਨ ਦੂਤ ਟੋਨਾ ਕੋ ਮਾਯਾ ਅਸੁਰ ਬਿਲਾਨੀ ॥ ਜੇ ਜਨ ਸਪਤਾਖ੍ਯਰ ਮੁਖਿ ਉਚਰੇ ਉਗ੍ਰ ਮੰਤ੍ਰ ਪੁੰਨਜ ਬਾਨੀ ॥ ਤਾਂ ਕਹੁ ਦੂਖ ਪਾਪ ਨਹਿ ਬਜਾਪੇ ਸ੍ਰੀ ਮੁਖਿ ਮੰਤ੍ਰ ਬਖਾਨੀ ॥੧੫॥ ੪੨੮॥੯੬੦॥੩੨੭੯॥ ਬਾਯੁ ਅਕਾਸ਼ ਅਨਲ ਅਪ ਧਰਨੀ ਬਜ੍ਰ ਜੋਗਿਨੀ ਬਾਨਨ ॥ ਸਪਤ ਬਾਨ ਪ੍ਰਗਟੇ ਪ੍ਰਭੁ ਬਾਨੀ ਪੁੰਨਜ ਰੂਪ ਬਹੁ ਆਨਨ ॥ ਤੇਜ ਮਾਨ ਦੁਤਿਮਾਨ ਉਜਾਗਰ ਸਪਤ ਪੁੰਖਾਂ ਰਵਿ ਸਾਨਨ ॥ ਬਾਜੁ ਪ੍ਰਬਲ ਰੂਪ ਧਰ ਸਾਯਕ ਨਿਧਨ ਨਮਿਤ ਜਾਤੁ ਧਾਨਨ ॥੧੬॥੪੨੯॥੯੬੧॥ ੩੨੮੦॥ ਆਵਤਿ ਹੀ ਮਗ ਰੁਕਜੋ ਨਿਸਾਚਰ ਸਪਤ ਦੂਤ ਘਿਰ ਬਾਨਨ ॥ ਹੋਨੁ ਲਗਜੋ ਆਹਵ ਅਸ ਝਾਪਸ ਪਰਤਿ ਚਿਖਨ ਸੰਗਿ ਧਾਨਨ ॥ ਅਨਲ ਅਨਿਲ ਰਜ ਬਾਰਿ ਖੰ ਬਜ੍ਰ ਜੁਗਿਨਿ ਡੀਅਰ ਮਸਾਨਨ ॥ ਸਮਰ ਜੁਟੇ ਪੰਚਤਤ ਤੇਈ ਸੰਗਿ ਚਿਖਨ ਹਰਿ ਕਾਨਨ ॥੧੭॥੪੩੦॥ ੯੬੨॥੩੨੮੧॥ ਕੁਸਮੀ ਪੁੰਨੀਆ ਬਖ਼ਸ਼ਸ਼ ਹਜ਼ੂਰ ॥ ਧੂਰ ਚੂਰ ਕਰਿ ਛਾਰ ਗ੍ਰਾਸ ਰਿਪੁ ਨਿਧਨ

ਕੀਨ ਮਾਯਾ ਜਾਤੁਧਾਨੀ ॥ ਭਜੋ ਨਾਸ ਦੂਤ ਟੋਨਾ ਕਹੁ ਮਿਟਜੋ ਤ੍ਰਾਸੁ ਰਿਪੁ ਛਾਨੀ ॥ ਦਿਸਾ ਪ੍ਰਕਾਸ਼ ਬਿਮਲ ਭਈ ਬਿਸ੍ਵ ਨਿਵਰੀ ਭੀਤਿ ਪਲਾਨੀ ॥ ਜੁਰੇ ਆਇ ਸੁਰ ਕਟਕ ਭਗੇ ਜੇ ਸ੍ਰੀ ਸਰਬਲੋਹ ਦਾਸਾਨੀ ॥੧੮॥੪੩੧॥੯੬੩॥੩੨੯੨॥ ਬਿਸਨੁਪਦ ਪੁਨਜਾਕੀ ਗਜ ਕੁਸਮੀ ਏਕਤਾਲੀ ॥ ਰੱਛ ਰੱਛ ਬਾਸਵ ਪ੍ਰਤਿ ਬੋਲੇ ਦੇਵਨ ਪ੍ਰਤਿ ਮ੍ਰਿਦ ਬਾਨੀ ॥ ਮਾਭਯ ਮਾਭਯ ਦੇਵ ਦੇਵੇਸੁਰ ਸੁਰ ਮਮ ਭਗਤਿ ਪ੍ਰਧਾਨੀ ॥ ਦੇਵ ਨਿਵਾਜ ਅਸੁਰੇਸ ਸੰਘਰਿਹੋਂ ਅਸ ਬੋਲੇ ਧਨੁਪਾਨੀ ॥ ਬੀਰਜਨਾਦ ਸੰਗਿ ਕ੍ਰੀੜਾ ਮਾ ਕਹੁ ਨ੍ਰਿਖਹੁ ਸਕਲ ਪ੍ਰਾਨੀ ॥੧੯॥੪੩੨॥੯੬੪॥੩੨੯੩॥ ਬਿਸਨੁਪਦ ਪੁੰਨਜਕੀ ਕੁਸਮੀ ਚੰਪਕ ਜਤਿ ਏਕਤਾਲੀ ॥ ਅਸ ਕਹਿ ਰਛ ਕੀਨੁ ਪ੍ਰਭੁ ਸੁਰ ਗਨ ਬਾਰਨ ਭੋ ਤਿਲਸਮ ਮਾਯਾ ਕੋ ॥ ਹਤੇ ਸਪਤ ਚਿਖ ਬਾਨ ਜਨੇਸ੍ਵਰ ਨਿਧਨ ਦੂਤ ਟੋਨਾ ਛਾਯਾ ਕੋ ॥ ਅਸਥਿਰ ਭਏ ਚਰਾਚਰ ਸਭੁ ਹੀ ਪ੍ਰਭੁ ਪ੍ਰਤਾਪੁ ਨਿਰ ਭਯ ਸਾਯਾ ਕੋ ॥ ਜਗਦੀਸ਼ ਕ੍ਰਿਪਾ ਕਰਿ ਉਬਰੇ ਬਿਸ੍ਵ ਜਨ ਧਜਾਵਤਿ ਚਰਨ ਮਨ ਬਚ ਕਾਯਾ ਸੋ ॥੨੦॥੪੩੩॥੯੬੫॥੩੨੯੪॥ ਬਿੰਸੀ ੧॥ ਇਤੀ ਸਮਰੁ ਪਖਜਾਨ ਸਪਤ ਚਿਖ ਟੋਨਾ ਨਿਧਨ ਸਮਾਪਤੰ ਸੁਭੰ ॥ ਬਿਸਨੁਪਦ ਪੁੰਨਜਾਕੀ ਭੀਮ ਪਲਾਸੀ ॥ ਸਪਤ ਚਿਖਨ ਕੋ ਨਿਧਨ ਦੇਖ ਕਰਿ ॥ ਕਰ ਮੀਂਜਤਿ ਜਲ ਦੁਹੂੰ ਦ੍ਰਿਗਨ ਭਰਿ ॥ ਹਾਯ ਹਾਯ ਪੁਨ ਹਾਯ ਉਚਰ ਜੜ ॥ ਪਟਕਤਿ ਮੂੰਡ ਛਟਕਤਿ ਕਚ ਸ਼ਰ ਸ਼ਰ ॥੧॥੪੩੪॥੯੬੬॥੩੨੯੫॥ ਟੇਰ ਕਹਜੋ ਬੀਰਜਨਾਦ ਸੈਨਾ ਪ੍ਰਤਿ॥ ਤਜੀ ਆਸ ਹਮ ਜੀਵਨਿ ਸੁਭ ਬ੍ਰਿਤਿ ॥ ਸਪਤ ਚਿਖਨ ਸਮ ਪ੍ਰਲਯ ਕਰਨ ਅਤਿ ॥ ਮਮ ਮਾਯਾ ਜਗ ਨਿਧਨ ਬਿਸ੍ਵ ਗਤਿ ॥੨॥੪੩੫॥੯੬੭॥ ੨੩੯੬॥ ਤਾਹਿ ਧੂਰਿ ਕੀਨਸਿ ਅਬਿਲੰਬਿਤਿ ॥ ਹਤ ਲੀਨੇ ਸ੍ਰੀ ਸਰਬਲੋਹ ਅਗੰਜਿਤਿ ॥ ਅਦਜ ਨਿਸਚਯ ਨਿਸਚਰ ਕੁਲ ਨਾਸਤਿ ॥ ਆਗਮ ਮੰਦ

ਨਿਰਫਲ ਸਭਿ ਭਾਸਤਿ ॥੩॥੪੩੬॥੯੬੮॥੩੨੮੭॥ ਬਲ ਪੌਰਖ ਸਭੁ ਹੀ ਕਰ ਥਾਕਜੋ ॥ ਜਾਨੁ ਨਿਦਾਨ ਦੂਤ ਕਹੁ ਹਾਕਜੋ ॥ ਤਾਂ ਦੂਤਨ ਕਹੁ ਛਿਨ ਮਹਿ ਫਾਕਜੋ ॥ ਅਬ ਚਾਹਤਿ ਹੈ ਮੋ ਕਹੁ ਛਾਕਜੋ ॥੪॥੪੩੭॥੯੬੯॥੩੨੮੮॥ ਸਾਖ੍ਯਾਤ ਯਹਿ ਕਾਲ ਪ੍ਰਧਾਨਾ ॥ ਮਹਾਂ ਕਾਲ ਸਰਬਲੋਹ ਮਹਾਨਾ ॥ ਪੂਰਬ ਸਮਰ ਕਰਿ ਅਸੁਰ ਖਪਾਨਾ ॥ ਬਹੁਰ ਪ੍ਰਲਜ ਕਰਿ ਆਪੁ ਠਟਾਨਾ ॥੫॥ ੪੩੮॥੯੭੦॥ ੩੨੮੯॥ ਬਿਸ੍ਵ ਸਗਰ ਨਿਜੋਦਰ ਰਾਖਜੋ ॥ ਏਕਲ ਮੋ ਸੰਗਿ ਆਹਵ ਨਾਖਜੋ ॥ ਪੁਨ ਨਵਤਨ ਸਭਿ ਪ੍ਰਜੋਦ ਕ੍ਰਾਖਜੋ ॥ ਅਦਜ ਕਲਪ ਲੌ ਆਹਵ ਰਾਖਜੋ ॥੬॥੪੩੯॥੯੭੧॥ ੩੨੯੦॥ ਯਾ ਕਹੁ ਕੋਊ ਨ ਸਕਾ ਬਿਜੈ ਕਰਿ ॥ ਭੂਤ ਭਵਿਖਜ ਬਰਤਮਾਨ ਚਰਾਚਰ ॥ ਸਭਿ ਭੂਤਨ ਤੇ ਅਜਰ ਅਮਰ ਪਰ ॥ ਸਤਜ ਅਬੱਧ ਕਾਲ ਸਬਹਨ ਕਰਿ ॥੭॥੪੪੦॥੯੭੨ ॥੩੨੯੧॥ ਮੈ ਯਾਹੀਂ ਕਰ ਉਧਰਹੁੰ ਲਰ ਕਰਿ ॥ ਤੁਮ ਸਭਿ ਜਾਹੁ ਲਹੋ ਆਪੁਨ ਘਰ ॥ ਲਰ ਮਰ ਕਰਿ ਭਵ ਜਾਹੁੰ ਸਿੰਧੁ ਤਰ ॥ ਐਸੋ ਸਮੋ ਨ ਐਹੈ ਮੋ ਕਰ ॥੮॥੪੪੧॥ ੯੭੩॥੩੨੯੨॥ ਅਸ ਸੁਨ ਸੈਨਾ ਭਵ ਭੀਹਾਲਾ ॥ ਕਰਿ ਜੋਰਿ ਕਰਿ ਬੰਦ ਦਨੁ ਮਾਲਾ ॥ ਕਹਾਂ ਏਕ ਸਰਬਲੋਹ ਭੁਪਾਲਾ॥ ਪ੍ਰਭੁ ਨਿਰਖਤਿ ਹਨਹੋਂ ਸੁਰ ਪਾਲਾ ॥੯॥੪੪੨॥੯੭੪॥੩੨੯੩॥ ਭੀਮ ਪਲਾਸੀ ਪੁੰਨਜਾਕੀ ੯ ॥ ਬਿਸਨੁਪਦ ਪੁਨਜਾਕੀ ਚੰਦ੍ਰ ਪਲਾਸੀ ॥ ਕਹਾਂ ਭਜੋ ਜੌ ਬਿਸ੍ਵ ਨਾਥ ਕੋ ਲੈ ਪ੍ਰਭੁ ਸੌਂ ਮਘਵਾ ਕੀਨੇ ਸੁ ਵਿਠਾਈ ॥ ਕਾ ਭਜੋ ਜੌ ਤ੍ਰਿਲੋਕ ਕੀ ਪ੍ਰਤਨ ਲੈ ਨਈ ਰੀਤ ਸੁ ਜੁੱਧ ਠਟਾਈ ॥ ਕਾ ਭਜੋ ਜੌ ਛਲ ਕਰਿ ਬਿਜਈ ਭਜੋ ਮਾਰਤਿ ਹੋਂ ਧਰਿ ਝੋਟੁ ਸੁਰ ਰਾਈ ॥ ਜਰਬੋ ਮਰਬੋ ਜੂਝਬੋ ਸੁਭਟਨ ਆਦਿ ਹੀ ਤੇ ਬਿਧਨਾ ਨੇ ਬਨਾਈ ॥੧॥੪੪੩॥੯੭੫॥੩੨੯੪॥ ਜੌ ਲੌ ਮਮ ਘਟ ਪ੍ਰਾਨ ਪ੍ਰਭੁ ਆਛੇ ਪੌਰਖ

ਓਜ ਪ੍ਰਭੁਤਾ ਵਪੁ ਮਾਹੀਂ ॥ ਲਰਿਹੋਂ ਮਰਿਹੋਂ ਮਾਰਿਹੋਂ ਬੈਰਿਨ ਛ੍ਵੈ ਨ ਸਕਤਿ ਰਿਪੁ ਰਾਵਰਿ ਛਾਹੀਂ ॥ ਬਡੇ ਬਡੇ ਸਮਰ ਹਮ ਝੇਲੇ ਬਹੁ ਬਾਰਨ ਮਘਵਾ ਘਸਟਾਈ ॥ ਅਬ ਯਾ ਸਮਰ ਜੀਤਿ ਹੋਂ ਪ੍ਰਭੁ ਬਲਿ ਦਾਤਨ ਤ੍ਰਿਨ ਗਹਿ ਸੁਰਨ ਭਜਾਈਂ ॥੨॥੪੪੪॥੯੭੬॥੩੨੯੫॥ ਜੌ ਜੀਤਿ ਹੌਂ ਬੈਰਿਨ ਯਾਹਵ ਤੌ ਤ੍ਰਿਲੋਕਿ ਮਹਿ ਜਸ ਪ੍ਰਭ ਬਾਢੈ ॥ ਜੌ ਸੁਰਿ ਜੀਤਿ ਭਈ ਆਹਵ ਮਹਿ ਸਨਮੁਖ ਸ਼ਸਤ੍ਰ ਕਰਿ ਸੁਰਗਹਿ ਮਾਂਡੈ ॥ ਸ਼ਸਤ੍ਰ ਕਰਿ ਮੀਚ ਬਡੀ ਦੁਰਲਭ ਜਗ ਪੁੰਨਜ ਜਨੰ ਯਾ ਮੀਚ ਕਹੁ ਹਾਂਡੈਂ ॥ ਤਾਂ ਪਰ ਸਰਬਲੋਹ ਬਾਨਨ ਕਰਿ ਚਾਰਿਹੁੰ ਮੁਕਤਿ ਪਰਾਗਤਿ ਗਾਢੈਂ ॥੩॥੪੪੫॥੯੭੭॥੩੨੯੬॥ ਪੁਨਜਾਕੀ ਗਜ ਪਲਾਸੀ ॥ ਉਭੈ ਬਿਧ ਲਾਭ ਗਨੋ ਹੋ ਸ੍ਵਾਮਿਨ ਈਤ ਊਤ ਦੋਊ ਬਜੋਤਿ ਭਲਾ ਛੈ ॥ ਜੀਤੇ ਰਾਜ ਤ੍ਰਿਲੋਕ ਕੋ ਪ੍ਰਾਪਤਿ ਜੇ ਮਰੇ ਤੌ ਅਪਬਰਗ ਭੋਗਾ ਛੈ ॥ ਦੋ ਕਰ ਲਡੂਆ ਸੁਭਟਨ ਸੋਭਿਤ ਜੀਤਿ ਹਾਰ ਆਪਨਿ ਬਸਿ ਨਾ ਛੈ ॥ ਜਾ ਕਹੁ ਬਿਧਨ ਦੈ ਜਸ ਟੀਕੌ ਭਾਹੂੰ ਕੇ ਮਸਤਕ ਭਾਗ ਗਨਾ ਛੈ ॥੪॥੪੪੬॥੯੭੮॥ ੩੨੯੭॥ ਭੀਮ ਪਲਾਸੀ ॥ ਅਸ ਕਹਿ ਸੈਨ ਮੰਤ੍ਰਿ ਪੁਤ੍ਰ ਪੌਤ੍ਰਿਨ ਸਖਾ ਮਿਤ੍ਰ ਸਭਿ ਕ੍ਰੋਧ ਭਰੇ ॥ ਦੈ ਦੈ ਤਾਲ ਭੁਜਨੁ ਕਹੁ ਠੋਕਤਿ ਓਸ੍ਰ ਚਬਾਤ ਸ੍ਰੋਨ ਨੇਤ੍ਰ ਢਰੇ ॥ ਸਰਬਾਂਗ ਕ੍ਰੋਧ ਅਸੁਰਿ ਕੁਲਿ ਸਗਰੇ ਤਪਤ ਤਾਂਬਰ ਹ੍ਵੈ ਅਨਲ ਝਰੇ ॥ ਯਮ ਹੈਂ ਕਾਲ ਕਿਧੌਂ ਮ੍ਰਿਤ ਦੇਵਨ ਦੂੰਕ ਦੂੰਕ ਭਟ ਸਮਰ ਚਰੇ ॥੫॥੪੪੭॥ ੯੭੯॥੩੨੯੮॥ ਖੜੰਗਨਿ ਚਮੂ ਸਾਜ ਨਿਸਚਰ ਗਨ ਅਸਤ੍ਰ ਸ਼ਸਤ੍ਰ ਬਹੁ ਭਾਂਤਿ ਸਜੇ ॥ ਨਾਨਾ ਬਾਹਨ ਬਰਗ ਨਾਨਾ ਗਨ ਦਾਨਵ ਦੈਤਨ ਅਸੁਰ ਛਜੇ ॥ ਰਾਖਸ਼ਛ ਗੁਹਯਕ ਕਾਲਕੇਯ ਤੇ ਔਰ ਅਨਿਕ ਦਲ ਸਾਜ ਗਜੇ ॥ ਨਾਨਾ ਨਾਦ ਬਾਦ ਬਾਦਿਤ ਰਨ ਲੋਕ ਲੋਕ ਦਲ ਅਸੁਰ ਬਜੇ ॥੬॥੪੪੮॥੯੮੦॥੩੨੯੯॥ ਜੌ ਰਾਖ੍ਛਸ ਕੇ ਕੁਲ ਪਰਿਵਾਰਨ ਨਾਮ ਬਰਗ

ਕਬਿ ਸਭੈ ਗਨੇ ॥ ਆਯੁਧ ਅਵਰ ਬਾਹਨ ਭੂਸਨ ਤੇ ਬਸਨ ਚਮੂ ਜੇ ਪ੍ਰਿਥਕ ਭਨੇ ॥ ਜਾਂ ਤੇ ਪ੍ਰਸੰਗ ਕੋ ਗ੍ਰੰਥ ਬਿਧਾਤੋ ਤਾਂ ਤੇ ਅਤਿ ਸੰਛੇਪ ਭਨੈ ॥ ਸਭੀ ਪ੍ਰਸੰਗ ਸੁ ਯਾ ਪਉਰਾਤਨ ਕੋ ਸੁਕ੍ਰਭਾਸ ਮੋ ਬ੍ਰਿਧਾਮਨੇ ॥੭॥੪੪੯॥੯੮੧॥੩੩੦੦॥ ਅਬ ਪ੍ਰਸੰਗ ਬੀਰਜ ਨਾਦ ਨਿਧਨ ਜੂ ਸੁਨਹੁ ਸੰਤ ਹਰਿ ਭਗਤਿ ਸਭੀ ॥ ਜਾਂ ਪ੍ਰਕਾਰ ਸਮਰ ਕਰਿ ਜੂਝਜੋ ਹਰਿ ਕਰਿ ਲਹਜੋ ਹਰਿ ਧਾਮ ਤਭੀ ॥ ਹਰਿ ਹੂੰ ਦੀਨ ਅਪਬਰਗ ਤਾਸ ਕਉ ਰੀਝਿ ਨਜਾਰਿ ਪਰ ਬ੍ਰਹਮਹਿ ਭੀ ॥ ਸਾਰਦ ਸ਼ੇਸ਼ ਬ੍ਰਹਮ ਨਾਰਦ ਮੁਨਿ ਬਰਨ ਨ ਸਾਕਹਿ ਸੁ ਕਬਿ ਕਭੀ ॥੮॥੪੫੦॥੯੮੨॥੩੩੦੧॥ ਵਾ ਰੀਝਨ ਕਹੁ ਕੋ ਕਬਿ ਬਰਨੈ ਜਹਾਂ ਨ ਮਨ ਬੁਧਿ ਠਾਮ ਲਹੇ ॥ ਮੂਕ ਹੋਤ ਭੇ ਸਭੀ ਚਰਾਚਰ ਕਾਹੂੰ ਪਹਿ ਨਹਿ ਜਾਤ ਕਹੇ ॥ ਭਾਵ ਗ੍ਰਾਹਜ ਹਰਿ ਨਿਗਮ ਬਖਾਨਤ ਜੈਸ ਭਾਵਨਾ ਕਰੇ ਲਹੈ ॥ ਏਕ ਰੰਗ ਯਾ ਮਨ ਕੂ ਰਾਂਗਹੁ ਓੜਕ ਲੌ ਜੋ ਪ੍ਰਿਜ ਨਿਬਹੈ ॥੯॥੪੫੧॥੯੮੩॥੩੩੦੨॥ ਇਹਾ ਰੀਝ ਰਿਝਵਾਰਹਿ ਭਾਵਤਿ ਸ੍ਰਤਿ ਸ਼ਾਸਤ੍ਰ ਮੁਨਿ ਵਰ ਕਬਿ ਹੀ ॥ ਗਜਾਨੀ ਕਰਮ ਕਾਰਮਿਕ ਪ੍ਰਧਾਨੀ ਨਯਯਾਯਕ ਸੁ ਗੁਨੀ ਜਬਿ ਹੀ ॥ ਜੈਨੀ ਯਮਨ ਚਾਰ ਬਾਕ ਖ੍ਛਣਕ ਨਾਸਤਕ ਆਪਾਬਾਟਿ ਅਪਰ ਬਿਮਤ ਹੀ ॥ ਬੀਤਰਾਗ ਤਾਪਸਿ ਸੰਜੋਗੀ ਸੰਨਜਾਸੀ ਸਈਬ ਬੈਸਨ੍ਵ ਭਗਤਿ ਸਮਤੁ ਹੀ ॥੧੦॥੪੫੨॥੯੮੪॥੩੩੦੩॥ ਦਸਕ ੧ ॥ ਬਿਸਨੁਪਦ ਪੁੰਨੀਆ ਕੀ ਰਾਜ ਪਲਾਸੀ ॥ ਲੁੰਜਿਤ ਮੁੰਡਿਤ ਜਟਿਲ ਅਪੱਰਸਾ ਲੂਕ ਨ ਦਰਸਾ ਜੰਗਮ ਜੋਗੀ ॥ ਤਾਂਤ੍ਰਿਕ ਬੈਦਿਕ ਪਾਂਡਤਾਂ ਤ੍ਰਿਕਾ ਜਾਜਕ ਨਜਯਾਯ ਕਾਂਡੀ ਉਤਯੋਗੀ ॥ ਵਾਮੀ ਭੈਰਵੀ ਪਸੂਚਿਕ ਯਮਨੀ ਨਿਯਮੀ ਨਿਸ਼ੇਧੀ ਉਦਾਸੀਨ ਬਿਯੋਗੀ ॥ ਸ਼ਾਸਤ੍ਰੀ ਪਉਰਾਣੀ ਗ੍ਰੰਥੀ ਪਾਠਕ ਜੋਇਸ਼ੀ ਗਨਕ ਪ੍ਰਣਾਯਾਮੀ ਭੋਗੀ ॥੧॥੪੫੩॥੯੮੫॥੩੩੦੪॥ ਘੂੰਘਰ ਨਿਰਤੀ ਰਾਵਨਿ ਰਵਨੀ

ਭਾਮਨਿ ਗਵਨੀ ਭਵਨ ਸੰਜੋਗੀ ॥ ਗਿਰਹੀ ਬਨੀ ਬਾਨ ਪ੍ਰਸਤਿ ਵੈਰਾਗੀ ਮੁੰਡੀਆ ਮਸੰਦ ਰਾਮਾਵਤ ਲੋਗੀ ॥ ਪੁੰਨੀ ਧਾਰਮਿਕ ਕਾਰਮਿਕ ਕਾਂਡੀ ਗਜਾਨੀ ਤਪੀ ਜਤੀ ਅਭੋਗੀ ॥ ਆਚਾਰੀ ਬਿਚਾਰੀ ਸੰਕੀ ਕਲਪੀ ਫੁਰੀ ਅਫੁਰੀ ਵ੍ਰਿਤਿ ਨਿਤ ਸੋਗੀ ॥ ਤਾਪਸਿ ਕਵਿ ਨਾਟਕਿ ਸੂਤ੍ਰ ਧਾਰਿ ਇਨ ਤੇ ਆਦਿ ਨਾਨਾ ਪ੍ਰਯੋਗੀ ॥੧॥ਰਹਾਉ॥੨॥੪੫੪॥੯੯੬॥੩੩੦੫॥ ਬਿਸਨੁਪਦ ਪੁੰਨਜਾਕੀ ਰਾਜ ਪਲਾਸੀ ਬਖ਼ਸ਼ਸ਼ ਹਜ਼ੂਰ ॥ ਸੂਰ ਬੀਰ ਧੀਮਤਿ ਸਾਹਸੀ ਸੰਸਾਰਿ ਬਿਵਹਾਰੀ ਕਾਮੀ ਅਰਥੀ ॥ ਮੁਖਤਾ ਸਭਨ ਦ੍ਰਿੜਤਾ ਹੈ ਸਭੁ ਮੋ ਰੀਝਨਿ ਇਹ ਰਿਝਵਾਰਿ ਸਮਰਥੀ ॥ ਏਕ ਰੰਗ ਕਾਹੂੰ ਰੰਗ ਰਚਨੋ ਸਾਂਗੁ ਪਾਂਗ ਬ੍ਰਿਤਿ ਨਿਬਹਨ ਸੁਰਥੀ ॥ ਬੱਨਹੀ ਕ੍ਰਿਤ੍ਵਾ ਗਨਿ ਹੋਤਾ ਸ੍ਰੋਤ੍ਰੀ ਆਰੂੜ ਸਮਰਥੀ ॥੩॥੪੫੫ ॥੯੯੭॥੩੩੦੬॥ ਐਸੋ ਸਿੱਧ ਹੋਇ ਜੋ ਪ੍ਰਾਨੀ ਜੀਵਨ ਮੁਕਤਿ ਅਮਰ ਪਦ ਪ੍ਰਾਪਤਿ ॥ ਅਨਨਜ ਸੇਵਿ ਇਕਾਂਗੀ ਧੀਮਤਿ ਆਤਮ ਦਰਸੀ ਨਿਸ ਕਿੰਚਨ ਧ੍ਰਾਪਤਿ ॥ ਪ੍ਰੇਮੀ ਸਾਂਤਿ ਧਰਮ ਕੋ ਦੇਹਾ ਸਾਰ ਗ੍ਰਾਹਜ ਗਜਾਨੀ ਅਮਰਾ ਪਤਿ ॥ ਬੀਤਰਾਗ ਸਦ ਸੁਖੀ ਸੁਖਾਲੋ ਏਕ ਜੋਤਿ ਦੁਇ ਰੂਪ ਪ੍ਰਕਾਸ਼ਤਿ ॥੪॥੪੫੬॥੯੯੮॥੩੩੦੭॥ ਰਾਜ ਪਲਾਸੀ ਬਖ਼ਸ਼ਸ਼ ਹਜ਼ੂਰ ਕਬਿਉ ਬਾਚੁ ॥ ਐਸੋ ਗੁਣ ਹਰਿ ਖ਼ਾਲਸਹਿ ਬਖ਼ਸ਼ੈ ਭਗਤਿ ਗਜਾਨੀ ਰਾਜ ਜੋਗੇਸ੍ਰੂਰ ॥ ਛਤ੍ਰਿਯ ਬ੍ਰਿਤਿ ਅਨਨਜੁਪਾਸਕ ਤਜਾਗੀ ਹਠੀ ਸੂਰ ਭਵਨੇਸ਼੍ਰੂਰ ॥ ਗ੍ਰਾਹੀ ਸੁਭ ਤਜਾਗਿ ਬਿਵਰਜਿਤਿ ਸ਼੍ਰੁਤਜਾਦਯੰ ਸ਼੍ਰੀ ਮੁਖ ਪਰਮੇਸ਼੍ਰੂਰ ॥ ਗੀਤਾ ਉਪਨਿਸਦਿ ਮਹਾਂ ਵਾਕਜ ਰਹਿਨੀ ਭਗਤਿ ਗਜਾਨਿ ਬ੍ਰਿਤੇਸ਼੍ਰੂਰ ॥੫॥ ਅਸੁ ਖ਼ਾਲਸਹਿ ਖ਼ਾਲਸ ਪਦ ਪ੍ਰਾਪਤਿ ਨਿਰੰਕਾਰਿ ਸੁ ਸ੍ਵਰੂਪ ਮਹਾਨੰ ॥੧॥ਰਹਾਉ॥ ਗੁਰੁ ਉਪਦੇਸ਼ ਸਿਖਨ ਪ੍ਰਤਿ ਭਾਸਨਿ ਮੁੱਦਿਤ ਕੱਛ ਕੇਸ ਕ੍ਰਿਪਾਨੰ ॥ ਤਾਂ ਕੀ ਰਹਿਨਿ ਸ੍ਰੁਤਯੋਕਤਿ ਭਾਖਤਿ ਦਸ ਗ੍ਰਾਹੀ ਖ਼ਾਲਸਹ ਪ੍ਰਧਾਨੰ ॥ ਦਯਾ

ਦਾਨ ਅਰੁ ਛਮਾ ਸਨਾਨੰ ਸੀਲ ਸੁਚਿ ਸਤਜੰ ਸੰਭਾਨੰ ॥ ਸਾਧਨ ਸਿੱਧ ਸੂਰ ਭਗਤਿ ਮਾਨੰ ਦਸ ਗ੍ਰਾਹੀ ਆਸਤਕ ਪ੍ਰਮਾਨੰ ॥੬॥ ਰਾਜ ਪਲਾਸੀ ॥ ਤਜਾਗੀ ਦਸ ॥ ਬਿਰੋਧ ਮਤਿ ਸਾਧਨ ਹਿੰਸਾ ਅਹੰਕਾਰ ਆਲਸ ਕ੍ਰਿਪਨਤ੍ਵ ਪ੍ਰਮਾਨੰ ॥ ਕਠੋਰਤਾ ਜੜਤਾ ਕੁਚੀਲਤਾ ਅਸ ਊਚੰ ਕਲਮ ਸ਼ਾ ਰੁ ਅਭਿਗਤਿ ਆਨੰ ॥ ਦਸ ਗ੍ਰਾਹੀ ਦਸ ਤਜਾਗੀ ਐਸੋ ਤਾਹਿ ਖ਼ਾਲਸਹ ਕਥਤ ਸੁਜਾਨੰ ॥ ਅਸੁ ਖ਼ਾਲਸਹਿ ਖ਼ਾਲਸ ਪਦ ਪ੍ਰਾਪਤਿ ਨਿਰੰਕਾਰਿ ਸੁ ਸ੍ਰੂਪ ਮਹਾਨੰ ॥੭॥ ਜੀਵਨ ਮੁਕਤਿ ਬਿਚਰਤਿ ਬਨ ਤ੍ਰਿਨ ਮਹਿ ਦੇਵ ਭੂਤ ਦੇਵ ਹੀ ਕਹਿੱਯੈ ॥ ਖ਼ਾਲਸ ਪਦ ਕੋ ਪ੍ਰਾਪਤਿ ਦੁਰਲਭ ਐਸੋ ਖ਼ਾਲਸ ਹਰਿਜਨ ਚਹਿੱਯੈ ॥ ਜਲ ਤਰੰਗ ਭੇਦ ਕਛੁ ਨਾਹਨਿ ਜੀਵ ਬ੍ਰਹਮ ਪਰਮਾਤਮ ਲਹਿੱਯੈ ॥ ਬ੍ਰਹਮਹਿ ਜੀਵ ਪਾਰਬ੍ਰਹਮਹਿ ਸਾਗਰ ਬੂੰਦ ਬੂੰਦ ਸਿੰਧੁ ਅਹਿੱਜੈ ॥੮॥ ਹਰਿ ਹੀ ਹੋਇ ਤਉ ਕਹਾਂ ਅਚਰਜ ਹੈ ਸਤਿਗੁਰੁ ਪਦ ਕਹੁ ਪ੍ਰਾਪਤਿ ਵਾਰੋ ॥ ਸਿਖਜ ਪਦ ਦੁਹੂਅਨ ਤੇ ਗਉਰੋ ਆਤਮ ਕੀ ਪ੍ਰਾਪਤੀ ਵਿਚਾਰੋ ॥ ਤਾਸ ਮਹਾਤਮ ਨਿਜ ਮੁਖ ਗਾਵਤ ਜਥਾ ਉਕਤਿ ਮਤਿ ਬੁਧਿ ਹਮਾਰੋ ॥ ਸੁਨਹੁ ਸੰਤ ਖ਼ਾਲਸ ਪਦ ਜਸ ਕਉ ਸ੍ਰਵਨ ਪ੍ਰਾਪਤਿ ਹੋਤ ਫਲ ਚਾਰੋ ॥੯॥ ਗੀਤਾ ਮਹਿ ਅਰਜੁਨ ਪ੍ਰਤਿ ਭਾਖਤਿ ਸ੍ਰੀਮਤਿ ਭਗਤ ਮਹਾਤਮ ॥ ਭਗਤਿ ਗਜਾਨਿ ਰੂਪ ਨਿਜ ਬਰਨਾਂ ਪ੍ਰਾਪਤਿ ਜਾਂ ਕਹੁ ਆਤਮ ॥ ਟੀਕਾਕਾਰ ਹੂੰ ਮਹਿਮਾ ਭਗਤਿਨ ਖ਼ਾਲਸਹਿ ਪ੍ਰਤਿ ਹੈ ਭਾਖੀ ॥ ਖ਼ਾਲਸ ਪਦ ਕਹੁ ਊਚ ਮਹਾਤਮ ਸਭਹਿ ਸ੍ਰੇਸ਼੍ਰਿਨ ਆਖੀ ॥੧੦॥ ੪੫੭॥੬੯੯॥੩੩੦੮॥ ਦਸਕ ੧॥ਬਿਸਨੁਪਦ ਪੁਨਜਾਕੀ ਦੇਵ ਪਲਾਸੀ ਚਰਪਦ ਬਖ਼ਸ਼ਸ਼ ਹਜ਼ੂਰ॥ ਖ਼ਾਲਸਾ ਮੇਰੋ ਰੂਪ ਹੈ ਖਾਸ ॥ ਖ਼ਾਲਸਹ ਮਹਿ ਹਉਂ ਕਰਹੁੰ ਨਿਵਾਸ ॥ ਖ਼ਾਲਸਾ ਮੇਰੋ ਮੁਖ਼ ਹੈ ਅੰਗ॥ ਖ਼ਾਲਸੇ ਕੇ ਹਉ ਬਸਤਿ ਸਦ ਸੰਗ ॥੧॥ ਖ਼ਾਲਸਾ ਮੇਰੋ ਇਸ਼ਟ ਸੁਹਿਰਦ ॥ ਖ਼ਾਲਸਾ ਮੇਰੋ ਕਹਿਯਤ

ਬਿਰਦ ॥ ਖ਼ਾਲਸਾ ਮੇਰੋ ਪੱਛ ਅਰੁ ਪਾਦ ॥ ਖ਼ਾਲਸਾ ਮੇਰੋ ਸੁਖ ਅਹਿਲਾਦ ॥੨॥ ਖ਼ਾਲਸਾ ਮੇਰੋ ਮਿਤ੍ਰ ਸਖਾਈ ॥ ਖ਼ਾਲਸਾ ਮਾਤ ਪਿਤਾ ਸੁਖਦਾਈ ॥ ਖ਼ਾਲਸਾ ਮੇਰੀ ਸ਼ੋਭਾ ਸ਼ੀਲ ॥ ਖ਼ਾਲਸਾ ਬੰਧੁ ਸਖ਼ਾ ਸਦ ਡੀਲ ॥੩॥ ਖ਼ਾਲਸਾ ਮੇਰੀ ਜਤਿ ਅਰੁ ਪਤਿ ॥ ਖ਼ਾਲਸਹਿ ਸੋ ਮੋਕਹੁ ਉਤਪਤਿ ॥ ਖ਼ਾਲਸਾ ਮੇ ਰੋ ਭਵਨ ਭੰਡਾਰਿ ॥ ਖ਼ਾਲਸਹਿ ਕਰਿ ਮੇਰੋ ਸਦਕਾਰਿ ॥੪॥ ਖ਼ਾਲਸਾ ਮੇਰੋ ਸ੍ਰਜਨ ਪਰਿਵਾਰੁ ॥ ਖ਼ਾਲਸਾ ਮੇਰੋ ਕਰਤਿ ਉਧਾਰੁ ॥ ਖ਼ਾਲਸਾ ਮੇਰੋ ਪਿੰਡ ਪ੍ਰਾਨ ॥ ਖ਼ਾਲਸਾ ਮੇਰੀ ਜਾਨ ਕੀ ਜਾਨ ॥੫॥ ਮਾਨ ਮਹਤ ਮੇਰੋ ਖ਼ਾਲਸਾ ਸਹੀ ॥ ਖ਼ਾਲਸਾ ਮੇਰੋ ਸ੍ਵਾਰਥ ਕਹੀ ॥ ਖ਼ਾਲਸਾ ਮੇਰੋ ਕਰੈ ਨਿਰਵਾਹ ॥ ਖ਼ਾਲਸਾ ਮੇਰੋ ਦੇਹ ਅਰੁ ਸਾਹ ॥੬॥ ਖ਼ਾਲਸਾ ਮੇਰੋ ਧਰਮ ਅਰੁ ਕਰਮ ॥ ਖ਼ਾਲਸਾ ਮੇਰੋ ਭੇਦ ਨਿਜ ਮਰਮ ॥ ਖ਼ਾਲਸਾ ਮੇਰੋ ਸਤਿਗੁਰੁ ਪੂਰਾ ॥ ਖ਼ਾਲਸਾ ਮੇਰੋ ਭੇਦ ਨਿਜ ਮਰਮ ॥ ਖ਼ਾਲਸਾ ਮੇਰੋ ਸਤਿਗੁਰੁ ਪੂਰਾ ॥ ਖ਼ਾਲਸਾ ਮੇਰੋ ਸ੍ਰਜਨ ਸੂਰਾ ॥੭॥ ਖ਼ਾਲਸਾ ਮੇਰੋ ਬੁਧਿ ਅਰੁ ਗਜਾਨ ॥ ਖ਼ਾਲਸਹਿ ਕਾ ਹਉਂ ਧਰਹੂੰ ਧਜਾਨ ॥ ਉਪਮਾ ਖ਼ਾਲਸਹਿ ਜਾਤਿ ਨ ਕਹੀ ॥ ਜਿਹਵਾ ਏਕ ਪਾਰੁ ਨਹਿ ਲਹੀ ॥੮॥ ਸ਼ੇਸ਼ ਰਸਨ ਸਾਰਦ ਸੀ ਬੁਧਿ ॥ ਤਦਜਪਿ ਨ ਉਪਮਾ ਬਰਨਤਿ ਸੁਧਿ ॥ ਯਾ ਮਹਿ ਰੰਚਿ ਨ ਮਿਥਜਾ ਭਾਖੀ ॥ ਪਾਰਬ੍ਰਹਮ ਗੁਰੁ ਨਾਨਕ ਸਾਖੀ ॥੯॥ ਰੋਮ ਰੋਮ ਰਸਨਾ ਜੌ ਪਾਵਹੁੰ ॥ ਤਦਜਪਿ ਨ ਖ਼ਾਲਸ ਜਸਹਿ ਤਰਾਵਹੁੰ ॥ ਹੌਂ ਖ਼ਾਲਸਹਿ ਕੋ ਖ਼ਾਲਸਾ ਮੇਰੋ ॥ ਓਤਪੋਤ ਸਾਗਰ ਬੂੰਦੇਰੋ ॥੧੦॥ ਖ਼ਾਲਸਾ ਅਕਾਲ ਪੁਰਖੁ ਕੀ ਫ਼ੌਜ ॥ ਪ੍ਰਗਟਜੋ ਪਰਮਾਤਮ ਕੋ ਮੌਜ ॥੧॥ ਰਹਾਉ ॥ ੪੫੮॥੯੯੦॥੩੩੦੯॥ ਦਸਕ ੧॥ ਬਿਸਨੁਪਦ ਪੁਨਜਾਕੀ ਸਲੋਕ ਬਾਰਵਾਂ ਰਹੋਵਾ ॥ ਖ਼ਾਲਸੇ ਕੇ ਪ੍ਰਸਾਦਿ ਕਰਿ ਸੁਤ ਵਿਤ ਕੋਸ ਭੰਡਾਰੁ ॥ ਰਾਜ ਮਾਲ ਸਾਦਨ ਸਕਲ ਪੁਤ੍ਰ ਕਲਿਤ੍ਰ ਬਿਵਹਾਰ ॥੧॥

ਲਸ਼ਕਰ ਨੇਬ ਖ੍ਵਾਸ ਭ੍ਰਿਤੁ ਅਨੁਚਰ ਦਾਸੀ ਦਾਸ ॥ ਮਿਤ੍ਰ ਕੁਟੰਬ ਧਨ ਭਵਨ ਮਮ ਸਮ੍ਰਿਧਿ ਕ੍ਰਿਪਾ ਕਰਿ ਤਾਸ ॥੨॥ ਗਿਰੰਬਾਰੀ ਅਰੁ ਸਾਹਿਬੀ ਤਨੁ ਮਨੁ ਪਿੰਡ ਪ੍ਰਾਨ ॥ ਪ੍ਰਸਾਦਿ ਖ਼ਾਲਸਹਿ ਕਰ ਮਿਲਜੋ ਦਾਨੁ ਮਾਨੁ ਸਨੁਮਾਨੁ ॥੩॥ ਕ੍ਰਿਪਾਵੰਤ ਖ਼ਾਲਸਾ ਸਗਲ ਤਹਿ ਪ੍ਰਸਾਦਿ ਭਜੋ ਗੌਰਿ ॥ ਮੁਹਿ ਸੈ ਰੰਕ ਅਨਾਥ ਜਗ ਭਟਕਤਿ ਫਿਰਤਿ ਕਰੋਰਿ ॥੪॥ ਸੇਵ ਖ਼ਾਲਸਹਿ ਕੀ ਸਫ਼ਲ ਪੂਜਾ ਸਤ੍ਰੂਨ ਅਰਘ ਪਾਦ ॥ ਦਾਨੁ ਮਾਨੁ ਸਨੁਮਾਨ ਕਰਿ ਖੋੜਸਿ ਬਿਧਿ ਕਹੁ ਸ੍ਵਾਦ ॥੫॥ ਆਨ ਸੇਵ ਨਹਿ ਸਫ਼ਲ ਕਛੁ ਈਤ ਊਤ ਪਰਲੋਕ ॥ ਨਿਹਫ਼ਲ ਸੇਵਾ ਤਿਸ ਬਿਨਾ ਕਬੀ ਹਰਖ ਕਬਿ ਸੋਕ ॥੬॥ ਜਜਨ ਭਜਨ ਮਮ ਖ਼ਾਲਸਾ ਖ਼ਾਲਸਾ ਪੂਜਬਿ ਜੋਗ ॥ ਦਾਸ ਗੋਬਿੰਦ ਫ਼ਤਹ ਖ਼ਾਲਸਾ ਦਰਸ ਪਰਸ ਮਿਟੇ ਸੋਗ ॥੭॥ ਮੇਰੋ ਇਸ਼ਟ ਅਰੁ ਨੇਸ਼ਠਾ ਖ਼ਾਲਸਾ ਪੂਜਨ ਧਜਾਨੁ ॥ ਦਰਸ਼ਨ ਪਰਸਨ ਖ਼ਾਲਸਾ ਮੁਕਤਿ ਰੂਪ ਸਤਿ ਜਾਨੁ ॥੮॥ ਆਤਮ ਰਸ ਜੇ ਜਾਨਹੀ ਸੋ ਹੈ ਖ਼ਾਲਸ ਦੇਵ ॥ ਪ੍ਰਭੁ ਮਹਿ ਮੋ ਮਹਿ ਤਾਸ ਮਹਿ ਰੰਚਿਕ ਨਾਹਿਨ ਭੇਵ ॥੧॥ਰਹਾਉ॥ ੪੫੯॥੯੯੧॥੩੩੧੦॥ਅਸ਼ਟਕ ੧॥ ਬਿਸਨੁਪਦ ਪੁਨਜਾਕੀ ਲਲਿਤ ਕੇ ॥ ਅਥ ਬੀਰਜਨਾਦ ਪੁਤ੍ਰ ਪਉਤ੍ਰਨ ਮੰਤ੍ਰੀ ਪੁਤ੍ਰ ਪਉਤ੍ਰਨ ਭੂਤ ਨਾਮ ਜਥਾ ਮਤਿ ਸੁਕ੍ਰਾਭਾਸ ਕਥਤੇ ਬਖ਼ਸ਼ਸ਼ ਹਜ਼ੂਰ ॥ ਭੂਤ ਨਾਮ ਬੀਰਜ ਨਾਦ ਸੁਅਨ ਅਰੁ ਮੰਤ੍ਰਿਨ ਸਚਿਤ ਤਨਜ ਪੁਨ ਭਾਖਹੁੰ ॥ ਪੂਰਬ ਜਿਤੇ ਜੁਝੇ ਜੁੱਧ ਪੂਰਬ ਸ੍ਰੀ ਬਿਸ਼ਨ ਜਨਾਰਦਨੰ ਸਮਰ ਪਾਖਹੁੰ ॥ ਜੂਝਤਿ ਭੇ ਬਾਸਵ ਕਰਿ ਪੁਤ੍ਰਨ ਮੰਤ੍ਰਿਨ ਮੰਤ੍ਰਿ ਤਨਜ ਤਿਸ ਲਾਖਹੁੰ ॥ ਬ੍ਰਿਸਭਿ ਕੇਤੁ ਸੰਭੂ ਨੰਦਨ ਕਰਿ ਰਵਿ ਸਸਿ ਬਰੁਨ ਕੁਬੇਰ ਜਮ ਆਖਹੁੰ ॥੧॥੪੬੦॥੯੯੨॥੩੩੧੧॥ ਦ੍ਵੈ ਦ੍ਵੈ ਨਾਮੰ ਤਾਸ ਬਿਦਤਿ ਜਗ ਸੁਕ੍ਰਭਾਸ ਕਬਿ ਭਾਖ ਉਚਾਰਤਿ ॥ ਦੇਸ ਦੇਸ ਅਰੁ ਦੀਪ ਦੀਪ ਮਹਿ ਰਸਨਾ ਬਜੋਮਨ ਜਾ

ਸੰਭਾਰਤਿ॥ ਕਲਪ ਕਲਪ ਮੋ ਨਾਮ ਭੇਦ ਭਜੋ ਲੇ ਤਹਿ ਭਵ ਨਿਸਚਰ ਵਪੁ ਧਾਰਤਿ ॥ ਤਾਸ ਨਾਮ ਮੁਖ ਜੋਧਨ ਬਰਨਤਿ ਪੂਰਬਿ ਜਿਤੇ ਕਹਜੋ ਬਿਚ ਭਾਰਤਿ ॥੨॥੪੬੧॥੯੯੩॥੩੩੧੨॥ ਸਾਜਨ ਸੁਨਿ ਸੰਕਾ ਨਹਿ ਕਰਹੀਂ ਨਾਮ ਠਾਮ ਕੋ ਭੇਵ ਸਭਿ ਜਾਨਤਿ ॥ ਹਰਿ ਅਨੰਤ ਹਰਿ ਚਰਿਤ੍ਰ ਬਿਅੰਤਾ ਸਮਝ ਸਮਝ ਮਨੁ ਮਹਿ ਪ੍ਰਮਾਨਤਿ ॥ ਕੇਤਿ ਬਿਮਤਿ ਨਾਸਕ ਦੁਰਬੁੱਧੀ ਯਾ ਮਹਿ ਮਿਥਜਾ ਸੰਕਾ ਠਾਨਤਿ ॥ ਤਹਿ ਨਮਿਤ ਨਾਮਨ ਕੋ ਭੇਦਾ ਜਥਾ ਮਤਿ ਤਾਹਿ ਬਖਾਨਤਿ ॥੩॥੪੬੨॥੯੯੪॥੩੩੧੩॥ ਸੋ ਸੁਨ ਸੰਤ ਅਚਰਜ ਜਿਨਿ ਮਾਨਹੁ ਪਉਰਾਨਾਂਤਰ ਕੋ ਨਾਮ ਸਮਾਜਨ ॥ ਪੂਰਬ ਆਦਿ ਪ੍ਰਪਾਟੀ ਨਾਮਨ ਭਾਖਜੋ ਸਭੀ ਬਿਦਤਿ ਪ੍ਰਸੰਗਨ ॥ ਦੁਤਿਜ ਨਾਮ ਨਿਸਚਰ ਜੇ ਆਛੇ ਸੁਕ੍ਰਭਾਸ ਬਿਚ ਕਥਤਿ ਮੁਨਿਨ ਗਨ ॥ ਜਾਂ ਬਿਧਿ ਨਾਮ ਪ੍ਰਪਾਟੀ ਬਰਨੀ ਤਾਂ ਬਿਧਿ ਨਾਮ ਕਥਿਤ ਹੌਂ ਸਾਜਨ ॥ ਲੀਜਹੁ ਸਮਝ ਨਾਮ ਨਾਮਿਨ ਸਭੁ ਕਥਾ ਪ੍ਰਸੰਗ ਜਥਾ ਸੂਤ੍ਰ ਸਨ ॥੪॥੪੬੩॥੯੯੫॥੩੩੧੪॥ ਬਹੁਰ ਸਮਰ ਦਾਰੁਨ ਹਰਿ ਨਿਸਚਰ ਤਾਂ ਮਹਿ ਬਿਕਟ ਭਟਨ ਅਰੁ ਨਾਮਨ ॥ ਕਲਪਾਂਤਰ ਮਹਿ ਜੁਗਨ ਕਰਿ ਭੇਦਾ ਅਵਰੁ ਇਤਿਹਾਸਨ ਭੇਦ ਉਪਰਾਜਿਨ ॥ ਸੰਮਤਿ ਸਭਹਿ ਸ਼ਾਸਤ੍ਰ ਪਉਰਾਨਨ ਭੇਦ ਕਲਪ ਕਲਪ ਮਾਹਿ ਭ੍ਰਾਜਨ ॥੫॥੪੬੪॥੯੯੬॥੩੩੧੫॥ ਪੰਚ ੧॥ ਬਿਸਨੁਪਦ ਪੁੰਨੀਜਾਕੀ ਲਲਿਤ ਫਿਰੰਗੀ ॥ ਅਜਹੂੰ ਵਾ ਅਸੁਰਨ ਕੋ ਗੋਤ੍ਰਨ ਦੀਪ ਦੀਪ ਬਸ ਸਭੁ ਹੀ ਲਲ ਲਲ ॥ ਡੀਨ ਚੀਨ ਮਕਰੰਦ ਫਿਰੰਗੀ ਡਾਂਡਛ ਕੱਛ ਇਸਕੱਛ ਹਭੁ ਹੀ ॥ ਤਲ ਲਲ ਲਲ ॥ ਰਸਿਨ ਅਰਬਿਸ ਐਰਿਸਿਅਨ ਕੌਮਨ ਜਾਤੁ ਧਾਨ ਕੁਲ ਬਿਖਜਾਤਿ ਲਭੁ ਹੀ ॥ ਵਲ ਲਲ ਲਲ ਲਲ ॥੧॥੪੬੫॥੯੯੭॥੩੩੧੬॥ ਯਰਮਨ ਪੁਰਤਕਾਲ ਮਲਾਈ ਬੁਕਸਰ ਖਿੰਗ ਅਰੁ ਖਿੰਗਈ

